ੴ ਸਤਿਗੁਰਪ੍ਰਸਾਦਿ ॥

# ਸਿਖੁ ਸਿਦਕੁ ਨ ਹਾਰੇ

ਕਰਤਾ :

ਪ੍ਰੋ.ਫੈਸਰ ਸਾਹਿਬ ਸਿੰਘ

ਡੀ.ਲਿਟ.



ਸਿੰਘ ਬ੍ਰਦਰਜ਼

ਅੰਮ੍ਰਿਤਸਰ

# ਤਤਕਰਾ

# ਜਾਣ-ਪਛਾਣ

ਲੇਖ-ਲੜੀ ਦੀ ਇਹ ਮੇਰੀ ਛੇਵੀਂ ਪੁਸਤਕ ਹੈ। ਇਸ ਤੋਂ ਪਹਿਲਾਂ ਹੇਠ- ਲਿਖੀਆਂ ਪੰਜ ਪੁਸਤਕਾਂ ਪਾਠਕਾਂ ਦੇ ਹੱਥਾਂ ਵਿਚ ਅੱਪੜ ਚੁਕੀਆਂ ਹਨ:

੧. ਬੁਰਾਈ ਦਾ ਟਾਕਰਾ, ੨. ਗੁਰਬਾਣੀ ਦੇ ਇਤਿਹਾਸ ਬਾਰੇ,

੩. ਗੁਰਮਤਿ ਪ੍ਰਕਾਸ਼, ੪. ਸਰਬੱਤ ਦਾ ਭਲਾ, ੫. ਧਰਮ ਤੇ ਸਦਾਚਾਰ।

ਇਹ ਪੁਸਤਕ ਦੋ ਕੁ ਸਾਲ ਪੱਛੜ ਕੇ ਛਪ ਰਹੀ ਹੈ। 'ਸਿੰਘ ਬ੍ਰਦਰਜ਼' ਵਾਲੇ ਹੋਰ ਰੁਝੇਵਿਆਂ ਦੇ ਕਾਰਨ ਇਸ ਦੀ ਛਪਾਈ ਦਾ ਕੰਮ ਹੱਥ ਵਿਚ ਨਾ ਲੈ ਸਕੇ।

ਅਜੇ ਮੈਂ ਪਾਠਕਾਂ ਦੇ ਸਾਹਮਣੇ ਲੇਖ-ਲੜੀ ਦੀ ਇਕ ਹੋਰ ਪੁਸਤਕ ਪੇਸ਼ ਕਰਨੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਬਾਣੀ' ਬਾਰੇ ਕਈ ਪਹਿਲੂਆਂ ਤੋਂ ਕੀਤੀ ਹੋਈ ਵਿਚਾਰ 'ਆਦਿ ਬੀੜ ਬਾਰੇ' ਨਾਮੀ ਪੁਸਤਕ ਭੀ ਅਣਛਪੀ ਪਈ ਹੈ, ਜਿਸ ਨੂੰ ਲਿਖਿਆਂ ਦਸ ਸਾਲਾਂ ਤੋਂ ਵਧੀਕ ਹੋ ਚੁਕੇ ਹਨ। ਪਰ ਇਸ ਵੇਲੇ ਮੇਰਾ ਸਾਰਾ ਧਿਆਨ ਤੇ ਸਮਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਛਪਾਈ ਵਲ ਲੱਗ ਰਿਹਾ ਹੈ। ਇਸ ਦੀ ਪਹਿਲੀ ਪੋਥੀ (ਰਾਗ ਮਾਝ ਦੇ ਅਖ਼ੀਰ ਤਕ) ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਚੁਕੀ ਹੈ, ਦੂਜੀ ਪੋਥੀ (ਰਾਗ ਗਉੜੀ) ਛਪਣੀ ਸ਼ੁਰੂ ਹੋ ਗਈ ਹੈ। ਇਹ ਸਾਰਾ ਟੀਕਾ ਦਸ ਪੋਥੀਆਂ ਵਿਚ ਖ਼ਤਮ ਹੋਵੇਗਾ।

ਅੱਜ-ਕੱਲ੍ਹ ਮੈਂ ਸ਼ਹੀਦ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੀ ਨੌਕਰੀ ਛਡ ਕੇ ਆਪਣੇ ਲੜਕੇ ਪਾਸ ਆ ਗਿਆ ਹਾਂ। ਇਹ ਇਕ ਪਿੰਡ ਥਾਂ ਹੈ, ਪਰ ਹਰ ਪਾਸੇ ਰੇਤ ਤੇ ਬੇਲਾ ਹੈ, ਪਰ ਇਹ ਪਿੰਡ ਹਰ ਰੋਜ਼ ਮੈਨੂੰ ਆਪਣੇ ਉਸ ਪਿੰਡ ਦੀ ਯਾਦ ਕਰਾਂਦਾ ਰਹਿੰਦਾ ਹੈ ਜੋ ਪੱਛਮੀ ਪਾਕਿਸਤਾਨ ਵਿਚ ਆ ਚੁੱਕਾ ਹੈ। ਉਹ ਪਿੰਡ ਥਰਪਾਲ ਜ਼ਿਲਾ ਸਿਆਲਕੋਟ ਵਿਚ ਦਰਿਆ ਰਾਵੀ ਤੋਂ ਪਾਰ ੩ ਮੀਲਾਂ 'ਤੇ ਸੀ, ਇਹ ਪਿੰਡ ਦਰਿਆ ਸਤਲੁਜ ਤੋਂ ੩ ਮੀਲਾਂ 'ਤੇ ਹੈ।

**ਜਹਾ ਦਾਣੇ ਤਹਾ ਖਾਣੇ, ਨਾਨਕਾ ਸਚੁ ਹੇ॥**

ਮੈਂ 'ਸਿੰਘ ਬ੍ਰਦਰਜ਼' ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਇਸ ਪੁਸਤਕ ਨੂੰ ਛਾਪਣ ਦਾ ਉੱਦਮ ਕੀਤਾ ਹੈ।

**ਸਾਹਿਬ ਸਿੰਘ**

C/o ਡਾਕਟਰ ਦਲਜੀਤ ਸਿੰਘ
ਸਿਧਵਾਂ ਬੇਟ (ਲੁਧਿਆਣਾ)
੩੦-੮-੧੯੬੨

# ਸਿਖੁ ਸਿਦਕੁ ਨ ਹਾਰੇ

*(ਭਾਈ ਗੁਰਦਾਸ ਜੀ)*

## ਇਤਿਹਾਸ ਦੀ ਸਾਖੀ

ਗੁਰੂ ਹਰਿਗੋਬਿੰਦ ਸਾਹਿਬ ਦਾ ਜੀਵਨ-ਇਤਿਹਾਸ ਲਿਖਦੇ ਹੋਏ ਸਿਖ-ਇਤਿਹਾਸਕਾਰ ਲਿਖਦੇ ਹਨ ਕਿ ਸੰਨ ੧੬੨੯ ਦੇ ਅਖ਼ੀਰ ਵਿਚ ਜਲੰਧਰ ਦੇ ਫ਼ੌਜਦਾਰ ਨਾਲ ਦਰਿਆ ਬਿਆਸਾ ਦੇ ਕੰਢੇ 'ਤੇ ਲੜਾਈ ਹੋ ਚੁਕਣ ਪਿਛੋਂ ਜਦੋਂ ਸਤਿਗੁਰੂ ਜੀ ਅੰਮ੍ਰਿਤਸਰ ਆਏ, ਤਾਂ ਝਬਦੇ ਹੀ ਬਾਬਾ ਅਟੱਲ ਸਾਹਿਬ ਜੀ ਦਾ ਦੇਹਾਂਤ ਹੋ ਗਿਆ। ਦੀਵਾਲੀ ਦਾ ਸਮਾ ਨੇੜੇ ਸੀ। ਦੂਰ-ਨੇੜੇ ਦੇ ਇਲਾਕਿਆਂ ਦੇ ਮਸੰਦ, ਸੰਗਤਾਂ ਸਮੇਤ ਸ੍ਰੀ ਅੰਮ੍ਰਿਤਸਰ ਆਉਣੇ ਸ਼ੁਰੂ ਹੋਏ। ਇਕ ਦਿਨ ਸਭਾ ਵਿਚ ਸਿਦਕ ਕਾਇਮ ਰੱਖਣ ਦਾ ਪਰਸੰਗ ਚੱਲਿਆ, ਤਾਂ ਅਨੇਕਾਂ ਸਿੱਖਾਂ ਨੇ ਇਹ ਖ਼ਿਆਲ ਪਰਗਟ ਕੀਤਾ ਕਿ ਸਿਦਕ ਵਿਚ ਕਾਇਮ ਰਹਿਣਾ ਬੜੀ ਔਖੀ ਖੇਡ ਹੈ। ਸਬੱਬ ਨਾਲ ਭਾਈ ਗੁਰਦਾਸ ਜੀ ਭੀ ਉੱਥੇ ਹੀ ਬੈਠੇ ਸਨ। ਉਹਨਾਂ ਆਖਿਆ ਕਿ ਕੱਚੇ ਸਿੱਖਾਂ ਦਾ ਮਨ ਡੋਲਦਾ ਹੈ, ਪੱਕੇ ਸਿਖ ਨਹੀਂ ਡੋਲਦੇ। ਸਿੱਖ-ਇਤਿਹਾਸ ਲਿਖਦਾ ਹੈ ਕਿ ਇਸ ਚਰਚਾ ਵਿਚ ਭਾਈ ਗੁਰਦਾਸ ਜੀ ਨੇ ਆਪਣੀ ਰਚੀ ਹੋਈ ਬਾਣੀ ਵਿਚੋਂ ਇਹ ਪਉੜੀ ਭੀ ਪੜ੍ਹੀ :

**ਜੇ ਮਾਂ ਹੋਵੈ ਜਾਰਨੀ, ਕਿਉ ਪੁਤੁ ਪਤਾਰੇ ?**
**ਗਾਈਂ ਮਾਣਕੁ ਨਿਗਲਿਆ, ਪੇਟੁ ਪਾੜਿ ਨ ਮਾਰੇ।**
**ਜੇ ਪਿਰ ਬਹੁ-ਘਰ-ਹੰਢਣਾ, ਸਤੁ ਰਖੈ ਨਾਰੇ।**
**ਅਮਰੁ ਚਲਾਵੈ ਚੰਮ ਦੇ, ਚਾਕਰ ਵੇਚਾਰੇ।**
**ਜੇ ਮਦੁ ਪੀਤਾ ਬਾਮਣੀ, ਲੋਇ ਲੱਜਨਿ ਸਾਰੇ।**
**ਜੇ ਗੁਰੁ ਸਾਂਗੁ ਵਰਤਦਾ, ਸਿਖੁ ਸਿਦਕੁ ਨ ਹਾਰੇ।੨੦।੩੫।**

ਸਿੱਖ-ਇਤਿਹਾਸ ਦੱਸਦਾ ਹੈ ਕਿ ਭਾਈ ਗੁਰਦਾਸ ਜੀ ਦੇ ਇਹ ਬਚਨ ਸੁਣ

ਕੇ ਗੁਰੂ ਹਰਿਗੋਬਿੰਦ ਸਾਹਿਬ ਨੇ ਵਿਚਾਰਿਆ ਕਿ ਭਾਈ ਗੁਰਦਾਸ ਜੀ ਦੇ ਮਨ ਵਿਚ ਆਪਣੇ ਸੱਚਾ ਸਿਦਕੀ ਸਿਖ ਹੋਣ ਦਾ ਭਾਰੀ ਅਭਿਮਾਨ ਹੈ, ਸੋ ਚੰਗਾ ਨਹੀਂ। ਅਸੀ ਸਿੱਖਾਂ ਨੂੰ ਤਾਰਨਾ ਚਾਹੁੰਦੇ ਹਾਂ। ਤਾਂ ਤੇ ਭਾਈ ਗੁਰਦਾਸ ਜੀ ਦਾ ਅਹੰਕਾਰ ਦੂਰ ਕਰਨਾ ਚਾਹੀਦਾ ਹੈ। ਨਾਲੇ ਪਰਖਿਆ ਭੀ ਜਾਊ। *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ, "ਪੰਦਰਾਂ ਕੁ ਦਿਨਾਂ ਪਿਛੋਂ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਆਖਿਆ, ਤੁਸੀ ਮਾਇਆ ਲੈ ਜਾਓ। ਪਰਗਨੇ ਕਾਬਲ ਦੇ ਚੰਗੇ ਘੋੜੇ ਬੇ-ਐਬ ਲਿਆਓ। ਇਹ ਹੁਕਮ ਸੁਣ ਕੇ ਭਾਈ ਜੀ ਨੇ ਖ਼ੁਸ਼ ਹੋ ਕੇ ਜਾਣ ਦੀ ਤਿਆਰੀ ਕਰ ਲਈ, ਅਤੇ ਮਨ ਵਿਚ ਇਹ ਭੀ ਅਹੰਕਾਰ ਹੋਇਆ ਕਿ ਮੈਥੋਂ ਅਧਿਕ ਮੁਹਤਬਿਰ ਹੋਰ ਕੋਈ ਸਿਖ ਨਹੀਂ। ਗੁਰੂ ਜੀ ਨੇ ਪੰਜਾਹ ਹਜ਼ਾਰ ਦੀਆਂ ਮੁਹਰਾਂ ਖੱਚਰ ਲਦਾ ਕੇ ਭਾਈ ਜੀ ਨੂੰ ਸੌਂਪ ਕੇ ਹੁਕਮ ਦਿੱਤਾ ਕਿ ਚੰਗੇ ਬੇ-ਐਬ ਘੋੜੇ ਪਹਿਲਾਂ ਸਾਡੇ ਪਾਸ ਪਸਿੰਦ ਕਰਨ ਲਈ ਭੇਜ ਦੇਣੇ, ਹੁਕਮ ਪਹੁੰਚੇ 'ਤੇ ਰੁਪਏ ਤਾਰਨੇ। ਭਾਈ ਜੀ ਦੇ ਨਾਲ ਮੁਨਸ਼ੀ ਦੂਨੀ ਚੰਦ ਪਸ਼ੌਰੀ ਅਤੇ ਭਾਈ ਹਰਾ ਕਾਬਲੀ ਤੋਰੇ.....।

"ਭਾਈ ਜੀ ਪਸ਼ੌਰੋਂ ਤੁਰ ਕੇ, ਕਾਬਲ ਪਹੁੰਚ ਕੇ, ਸ਼ਹਿਰੋਂ ਬਾਹਰ ਤੰਬੂ ਲਵਾ ਕੇ ਉਤਰ ਪਏ। ਭਾਈ ਜੀ ਨੇ ਸੁਦਾਗਰਾਂ ਤੋਂ ਚੰਗੇ ਚੰਗੇ ਘੋੜੇ ਇਸ ਸ਼ਰਤ ਪਰ ਖ਼ਰੀਦ ਕੇ ਅੰਮ੍ਰਿਤਸਰ ਨੂੰ ਤੋਰ ਦਿੱਤੇ ਕਿ ਗੁਰੂ ਸਾਹਿਬ ਦੇ ਪਸਿੰਦ ਕਰਨੇ ਪਰ ਕੀਮਤ ਦਿੱਤੀ ਜਾਊ। ਜਦੋਂ ਹੁਕਮ ਆਇਆ ਤੇ ਭਾਈ ਜੀ ਸੁਦਾਗਰਾਂ ਨੂੰ ਬਾਹਰ ਬਿਠਾ ਕੇ ਘੋੜਿਆਂ ਦਾ ਮੁੱਲ ਦੇਣ ਲਈ ਅੰਦਰ ਅਸ਼ਰਫ਼ੀਆਂ ਲੈਣ ਗਏ, ਅਰ ਪੇਟੀ ਖੋਲ੍ਹੀ ਤਾਂ ਭਾਈ ਜੀ ਨੂੰ ਅਜਿਹੀ ਭਰਮ-ਚਿੱਤੀ ਲੱਗੀ ਜੋ ਠੀਕਰੀਆਂ ਨਜ਼ਰ ਆਈਆਂ। ਓਨ ਸੋਚਿਆ, ਗੁਰੂ ਜੀ ਨੇ ਮੇਰੇ ਨਾਲ ਦਗ਼ਾ-ਮਖ਼ੌਲ ਕੀਤਾ, ਜਾਂ ਰਾਹ ਵਿਚ ਕਿਸੇ ਸਿਖ ਨੇ ਇਹ ਫ਼ਰੇਬ ਦੀ ਚੋਰੀ ਕਰ ਲਈ। ਹੁਣ ਮੈਂ ਜੇ ਇੱਥੇਂ ਠਹਿਰਿਆ, ਤਾਂ ਫੜਿਆ ਮਾਰਿਆ ਜਾਵਾਂਗਾ। ਭਾਈ ਜੀ ਐਸਾ ਬੇ-ਸਿਦਕਾ ਤੇ ਹੈਰਾਨ ਹੋਇਆ ਕਿ ਤੰਬੂ ਪਾੜ ਕੇ ਪਿਛੋਂ ਦੀ ਨੱਸ ਤੁਰਿਆ। ਨਾਲੇ ਨੱਸੇ ਤੇ ਨਾਲੇ ਪਿਛਾਂਹ ਨੂੰ ਦੇਖੇ ਕਿ ਮਤੇ ਕੋਈ ਪਿੱਛੋਂ ਆ ਫੜੇ। ਗੁਰੂ ਜੀ ਤੋਂ ਡਰਦਾ ਨੇੜੇ ਕਿਤੇ ਨਾ ਅਟਕਿਆ, ਕਾਂਸ਼ੀ ਜਾ ਠਹਿਰਿਆ। ਏਧਰ ਜਦ ਭਾਈ ਜੀ ਅੰਦਰੋਂ ਬਾਹਰ ਨਾ ਆਇਆ, ਤਾਂ ਬਹੁਤ ਚਿਰ ਪਿਛੋਂ ਦਲਾਲ ਨੇ ਅੰਦਰ ਵੜ ਕੇ ਭਾਈ ਨੂੰ ਗੁੰਮ ਹੋਇਆ ਤੇ ਮੋਹਰਾਂ ਦੀ ਪੇਟੀ ਖੁਲ੍ਹੀ ਪਈ ਵੇਖੀ; ਉਸ ਨੇ ਦੂਨੀ ਚੰਦ ਨੂੰ ਬੁਲਾ ਕੇ ਦੌਲਤ ਸੌਂਪੀ ਤੇ ਘੋੜਿਆਂ ਦੀ ਕੀਮਤ ਦਿਵਾ ਦਿੱਤੀ।"

ਸਿੱਖ-ਇਤਿਹਾਸ ਲਿਖਦਾ ਹੈ ਕਿ ਭਾਈ ਗੁਰਦਾਸ ਜੀ ਪੰਜ ਮਹੀਨੇ ਕਾਂਸ਼ੀ

ਰਹੇ। ਉੱਥੇ ਸਿਖ-ਧਰਮ ਦਾ ਪਰਚਾਰ ਕਰਦੇ ਰਹੇ। ਸਤਿਗੁਰੂ ਜੀ ਨੇ ਹੁਕਮਨਾਮਾ ਭੇਜ ਕੇ ਉਹਨਾਂ ਨੂੰ ਕਾਂਸ਼ੀ ਤੋਂ ਮੰਗਵਾਇਆ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ "ਭਾਈ ਗੁਰਦਾਸ ਜੀ ਨੂੰ ਗੁਰੂ ਜੀ ਦੇਖ ਕੇ ਅੰਦਰੋਂ ਤਾਂ ਬੜੇ ਰਾਜ਼ੀ ਹੋਏ, ਪਰ ਉਪਰੋਂ ਕੁਛ ਕੁਛ ਰਿਸ ਕਰ ਕਹਿਆ : 'ਵਾਹ ਭਾਈ! ਹੱਛੇ ਘੋੜੇ ਖ਼ਰੀਦੇ। ਗੁਰੂ-ਘਰ ਦਾ ਪਦਾਰਥ ਸੁੰਨਾ ਛੱਡ ਕੇ ਨੱਠ ਤੁਰੇ, ਨੁਕਸਾਨ ਹੋਣਾ ਨਾ ਸੋਚਿਆ। ਜੇ ਕਾਂਸ਼ੀ ਜਾਣਾ ਸੀ, ਤਾਂ ਘੋੜੇ ਲੈਣ ਨਾ ਜਾਂਦੇ।' ਭਾਈ ਜੀ ਨੇ ਆਖਿਆ, 'ਸਚੇ ਸਾਹਿਬਾ! ਤੇਰੀਆਂ ਤੂੰ ਹੀ ਜਾਣੇਂ। ਤੂੰ ਸਰਬ ਸ਼ਕਤੀਵਾਨ ਈਸ਼ਵਰ ਹੈਂ। ਅਸੀ ਤੇਰੇ ਕੀਤੇ ਹੋਏ ਜੰਤ ਤੇਰੀ ਲੀਲ੍ਹਾ ਨੂੰ ਨਹੀਂ ਜਾਣ ਸਕਦੇ। ਤੂੰ ਬਖ਼ਸ਼ੇਂ ਤਾਂ ਬਖ਼ਸ਼ੇ ਜਾ ਸਕਦੇ ਹਾਂ।' ਇਹ ਬਚਨ ਸੁਣ ਕੇ ਗੁਰੂ ਜੀ ਨੇ ਛੇਤੀ ਨਾਲ ਉੱਠ ਕੇ 'ਧੰਨ ਸਿੱਖੀ' ਕਹਿੰਦੇ ਹੋਏ ਆਪ ਮੁਸ਼ਕਾਂ ਖੋਲ੍ਹ ਕੇ ਭਾਈ ਨੂੰ ਭੁਜਾਂ ਵਿਚ ਭਰ ਆਪਣੇ ਪਾਸ ਬਿਠਾ ਲਿਆ। [ਨੋਟ—ਕਾਂਸ਼ੀ ਤੋਂ ਭਾਈ ਗੁਰਦਾਸ ਜੀ ਚੋਰ ਦੀ ਹੈਸੀਅਤ ਵਿਚ ਮੰਗਾਏ ਗਏ ਸਨ।] ਭਾਈ ਜੀ ਨੇ ਚਰਨਾਂ ਪਰ ਮੱਥਾ ਟੇਕਿਆ। ਗੁਰੂ ਜੀ ਨੇ ਫਿਰ ਹੱਸ ਕੇ ਆਖਿਆ, 'ਜੇ ਗੁਰੁ ਸਾਂਗੁ ਵਰਤਦਾ, ਸਿਖੁ ਸਿਦਕੁ ਨ ਹਾਰੇ'; ਭਾਈ! ਕਾਬਲੋਂ ਨੱਸਣ ਦੇ ਸਮੇ ਇਹ ਆਪਣੀ ਆਖਣੀ ਆਪ ਨੇ ਕਿਉਂ ਨ ਕਮਾਈ?' ਭਾਈ ਜੀ ਨੇ ਅਰਜ਼ ਕੀਤੀ, 'ਜੇ ਵਾੜ ਖੇਤ ਨੂੰ ਉਜਾੜਨਾ ਚਾਹੇ, ਤਾਂ ਕੌਣ ਬਚਾ ਸਕਦਾ ਹੈ?'"

ਉਸ ਉੱਤਰ ਵਾਲੀ ਸਾਰੀ ਪਉੜੀ ਇਉਂ ਹੈ:

**ਜੇ ਮਾਂ ਪੁਤੈ ਵਿਸੁ ਦੇ, ਤਿਸ ਤੇ ਕਉਣੁ ਪਿਆਰਾ?**
**ਜੇ ਘਰੁ ਭੰਨੈ ਪਾਹਰੂ, ਕਉਣੁ ਰਖਣਹਾਰਾ?**
**ਬੇੜੀ ਡੋਬੈ ਪਾਤਣੀ, ਕਉਣੁ ਪਾਰਿ ਉਤਾਰਾ?**
**ਆਗੂ ਲੈ ਉਝੜਿ ਪਵੈ, ਕਿਸੁ ਕਰੈ ਪੁਕਾਰਾ?**
**ਜੇਕਰਿ ਖੇਤੈ ਖਾਇ ਵਾੜ, ਕੋ ਲਹੈ ਨ ਸਾਰਾ।**
**ਜੇ ਗੁਰੁ ਭਰਮਾਏ ਸਾਂਗੁ ਕਰਿ,**
**ਕਿਆ ਸਿਖੁ ਵਿਚਾਰਾ? ੨੨॥੩੫॥**

## ਪਹਿਲਾ ਅਸਰ

ਕਿਤਨੀ ਦਿਲ ਹਿਲਾ ਦੇਣ ਵਾਲੀ ਤਸਵੀਰ ਹੈ! ਜਿਸ ਭਾਈ ਗੁਰਦਾਸ ਜੀ ਨੂੰ ਸਿੱਖ-ਇਤਿਹਾਸ ਦਾ ਪਾਠਕ ਇਤਨਾ ਉੱਚਾ ਵਿਦਵਾਨ ਤੇ ਉੱਚੇ ਜੀਵਨ ਵਾਲਾ ਸਿਖ ਸਮਝਦਾ ਆ ਰਿਹਾ ਸੀ, ਉਸ ਦੀ ਇਤਨੀ ਦੀਨ-ਦਸ਼ਾ ਇੱਥੇ ਵੇਖ

ਕੇ ਉਹ ਕੰਬ ਉਠਦਾ ਹੈ। ਡੂੰਘੇ ਪਾਠਕ ਨੂੰ ਇਉਂ ਭੀ ਜਾਪਣ ਲੱਗ ਪੈਂਦਾ ਹੈ ਕਿ ਭਾਈ ਗੁਰਦਾਸ ਜੀ ਦੀ ਇਤਨੀ ਹੇਠੀ ਕਰਨ ਲਈ ਇਸ ਸਾਖੀ ਵਿਚ ਕੋਈ ਖ਼ਾਸ ਉਚੇਚ ਕੀਤਾ ਗਿਆ ਹੈ। ਉਹਨਾਂ ਦੇ ਕਾਫ਼ਲੇ ਦੇ ਦੂਜੇ ਸਾਥੀ ਭਾਈ ਦੂਨੀ ਚੰਦ ਦੀ ਉਚੀ ਸ਼ਰਧਾ ਦਾ ਨਕਸ਼ਾ ਖਿੱਚਣ ਲਈ ਦਸਿਆ ਗਿਆ ਹੈ ਕਿ ਜਦੋਂ ਕਾਫ਼ਲਾ ਪਸ਼ੌਰ ਅੱਪੜਿਆ ਤਾਂ ਉਸ ਦੇ ਪਿੰਡ ਤੋਂ (ਜੋ ਪਸ਼ੌਰ ਤੋਂ ਸੱਤ ਮੀਲਾਂ 'ਤੇ ਸੀ) ਖ਼ਬਰ ਆਈ ਕਿ ਉਸ ਦੀ ਵਹੁਟੀ ਬੀਮਾਰ ਪੈ ਜਾਣ ਕਰਕੇ ਹੁਣ ਉਮਰ ਦੇ ਅਖ਼ੀਰਲੇ ਸਾਹ ਲੈ ਰਹੀ ਸੀ। ਪਰ ਦੂਨੀ ਚੰਦ ਡੋਲਿਆ ਨਹੀਂ। ਘਰ ਵਲ ਨਹੀਂ ਪਰਤਿਆ। ਗੁਰੂ ਕੇ ਸੌਂਪੇ ਕੰਮ 'ਤੇ ਹੀ ਪਸ਼ੌਰੋਂ ਚਲ ਪਿਆ। ਅਗਲੇ ਦਿਨ ਖ਼ਬਰ ਆਈ ਕਿ ਉਸ ਦੇ ਇਕਲੌਤੇ ਪੁੱਤਰ ਨੂੰ ਪਠਾਣਾਂ ਨੇ ਕਤਲ ਕਰ ਦਿੱਤਾ ਹੈ, ਤੇ ਦੂਨੀ ਚੰਦ ਦੀ ਵਹੁਟੀ ਹਾਉਕਿਆਂ ਨਾਲ ਮਰ ਗਈ ਹੈ। ਭਾਈ ਦੂਨੀ ਚੰਦ ਫਿਰ ਭੀ ਨਹੀਂ ਡੋਲਿਆ। ਕਾਫ਼ਲੇ ਦੇ ਨਾਲ ਕਾਬਲ ਜਾ ਪਹੁੰਚਾ। ਵਾਪਸੀ 'ਤੇ ਪਸ਼ੌਰ ਆ ਕੇ ਫਿਰ ਖ਼ਬਰ ਮਿਲੀ ਕਿ ਚੋਰਾਂ ਨੇ ਉਸ ਦਾ ਘਰ ਲੁੱਟ ਲਿਆ ਹੈ। ਇਕ ਚੋਰ ਫੜਿਆ ਭੀ ਗਿਆ ਹੈ। ਜੇ ਭਾਈ ਦੂਨੀ ਚੰਦ ਆਪ ਪਿੰਡ ਪਹੁੰਚ ਕੇ ਉੱਦਮ ਕਰੇ, ਤਾਂ ਮਾਲ ਬਰਾਮਦ ਹੋ ਸਕਦਾ ਹੈ। ਪਰ ਭਾਈ ਦੂਨੀ ਚੰਦ ਫਿਰ ਭੀ ਆਪਣੀ ਜ਼ਿੰਮੇਵਾਰੀ ਤੋਂ ਨਹੀਂ ਡੋਲੇ। ਦੋਹਾਂ ਦੇ ਜੀਵਨ ਵਿਚ ਕਿਤਨਾ ਭਾਰਾ ਫ਼ਰਕ ਹੈ!

## ਹੈਰਾਨਗੀ

ਭਾਈ ਗੁਰਦਾਸ ਜੀ ਨੂੰ ਸਾਰਾ ਸਿਖ-ਜਹਾਨ ਜਾਣਦਾ ਹੈ। ਦੂਨੀ ਚੰਦ ਦਾ ਕਦੇ ਕਿਸੇ ਨਾਂ ਨਹੀਂ ਸੁਣਿਆ। ਪਰ ਇਸ ਸਾਖੀ ਦੇ ਲਿਖਾਰੀ ਨੇ ਕਲਮ ਦੀ ਇਕੋ ਝਰੀਟ ਨਾਲ ਇਤਨੇ ਉੱਚ-ਕੋਟੀ ਦੇ ਸਿਖ ਨੂੰ ਮੂੰਹ-ਭਾਰ ਡੇਗ ਦਿੱਤਾ ਹੈ, ਅਤੇ ਇਕ ਅਣ-ਜਾਤੇ ਅਣ-ਪਛਾਤੇ ਸਿਖ ਨੂੰ ਅਕਾਸ਼ ਉੱਤੇ ਚਾੜ੍ਹ ਦਿੱਤਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਨੇ ਘੋੜੇ ਖ਼ਰੀਦਣ ਦਾ ਕੰਮ ਭਾਈ ਗੁਰਦਾਸ ਜੀ ਨੂੰ ਸੌਂਪਿਆ। ਇਹ ਜ਼ਿੰਮੇਵਾਰੀ ਮਿਲਦਿਆਂ ਸਾਰ ਭਾਈ ਸਾਹਿਬ ਨੂੰ ਅਹੰਕਾਰ ਹੋ ਗਿਆ ਕਿ ਮੈਨੂੰ ਸਾਰੇ ਸਿੱਖਾਂ ਵਿਚ ਵੱਡਾ ਮੁਹਤਬਿਰ ਮੰਨਿਆ ਗਿਆ। ਕੀ ਭਾਈ ਗੁਰਦਾਸ ਜੀ ਉਸੇ ਵੇਲੇ ਸਿੱਖਾਂ ਵਿਚ ਟਰਾਂ ਮਾਰਨ ਲੱਗ ਪਏ ਸਨ ? ਨਹੀਂ ਤਾਂ, ਸਾਖੀ ਘੜਨਹਾਰੇ ਨੂੰ ਭਾਈ ਸਾਹਿਬ ਦੇ ਮਨ ਦੀ ਇਹ ਡੂੰਘੀ ਗੱਲ ਕੌਣ ਦੱਸ ਗਿਆ ਸੀ ? ਕਾਬਲ ਅੱਪੜ ਕੇ ਭਾਈ ਗੁਰਦਾਸ ਜੀ ਨੂੰ ਅਸ਼ਰਫ਼ੀਆਂ ਦੇ ਥਾਂ ਠੀਕਰੀਆਂ ਦਿਸਣ ਲੱਗ ਪਈਆਂ। ਇਹ ਤਾਂ ਸਾਖੀ ਅਨੁਸਾਰ ਗੁਰੂ ਕੀ

ਮਾਇਆ ਦਾ ਅਸਰ-ਪਰਭਾਵ ਸੀ। ਪਰ ਕੀ ਭਾਈ ਦੂਨੀ ਚੰਦ ਦੀ ਸ਼ਰਧਾ ਨੂੰ ਉੱਘਾ ਕਰਨ ਲਈ ਉਸ ਦਾ ਘਰ-ਘਾਟ ਉਜਾੜਨ ਵਾਲਾ 'ਸਾਂਗ' ਭੀ ਗੁਰੂ ਕੀ ਮਾਇਆ ਦਾ ਹੀ ਕ੍ਰਿਸ਼ਮਾ ਸੀ ?

## ਮਾਇਕ ਜ਼ਿੰਮੇਵਾਰੀਆਂ

ਸਿੱਖ-ਇਤਿਹਾਸ ਦੱਸਦਾ ਹੈ ਕਿ ਅੰਮ੍ਰਿਤ ਸਰੋਵਰ ਬਣਾਨ ਵਾਸਤੇ ਮਾਇਕ ਲੋੜਾਂ ਪੂਰੀਆਂ ਕਰਨ ਦੀ ਖ਼ਾਤਰ ਦੂਰ-ਦੁਰਾਡੇ ਵੱਸਦੇ ਸਿੱਖਾਂ ਤੋਂ ਮਾਇਆ ਇਕੱਠੀ ਕਰਨ ਲਈ ਗੁਰੂ ਰਾਮਦਾਸ ਜੀ ਨੇ 'ਮਸੰਦ' ਥਾਪੇ ਸਨ। ਜਿੱਥੇ ਪੈਸੇ ਦਾ ਮਾਮਲਾ ਹੁੰਦਾ ਹੈ, ਕਈ ਗ਼ਬਨ ਭੀ ਹੋਣ ਲੱਗ ਪੈਂਦੇ ਹਨ। ਪੰਜੇ ਉਂਗਲਾਂ ਇਕੋ ਜਿਹੀਆਂ ਨਹੀਂ। ਇਸ ਪਏ-ਮਾਨਗੀ ਨੂੰ ਰੋਕਣ ਲਈ ਗੁਰੂ ਅਰਜਨ ਸਾਹਿਬ ਨੇ 'ਦਸਵੰਧ' ਮਰਯਾਦਾ ਬੱਧੀ। ਅੰਮ੍ਰਿਤਸਰ ਮਾਇਆ ਅਪੜਾਣ ਲਈ ਦੀਵਾਲੀ ਵੈਸਾਖੀ ਦੇ ਸਮੇ ਮੁਕੱਰਰ ਕੀਤੇ। ਵਹੀਆਂ ਉੱਤੇ ਹਿਸਾਬ ਲਿਖਣ ਦੀ ਆਗਿਆ ਕੀਤੀ। ਇਲਾਕਿਆਂ ਦੇ ਪੈਂਚ ਮਸੰਦਾਂ ਦੇ ਨਾਲ ਆ ਕੇ ਤਸੱਲੀ ਕਰ ਲੈਂਦੇ ਸਨ ਕਿ ਕੋਈ 'ਮਸੰਦ' ਕਿਤੇ ਕੋਈ ਬੇ-ਈਮਾਨੀ ਨਹੀਂ ਕਰਦਾ।

ਇਸ ਬੇਅੰਤ ਆ ਰਹੀ ਮਾਇਆ ਦਾ ਠੀਕ ਹਿਸਾਬ ਰੱਖਣ ਲਈ ਕੇਂਦਰੀ ਖ਼ਜ਼ਾਨੇ ਵਿਚ ਭੀ ਖ਼ਜ਼ਾਨਚੀ ਹੋਣਗੇ। ਉਹ ਭੀ ਆਮਦਨ ਤੇ ਖ਼ਰਚ ਦਾ ਪੂਰਾ ਪੂਰਾ ਹਿਸਾਬ ਰੱਖਦੇ ਹੋਣਗੇ। ਸਿਖ-ਇਤਿਹਾਸ ਆਖਦਾ ਹੈ ਕਿ ਭਾਈ ਗੁਰਦਾਸ ਜੀ ਨੂੰ ਗੁਰੂ ਕੇ ਖ਼ਜ਼ਾਨੇ ਵਿਚੋਂ ਪੰਜਾਹ ਹਜ਼ਾਰ ਰੁਪਏ ਦੀਆਂ ਮੋਹਰਾਂ ਦਿੱਤੀਆਂ ਗਈਆਂ। ਇਹ ਕੋਈ ਛੋਟੀ-ਮੋਟੀ ਰਕਮ ਨਹੀਂ ਸੀ। ਖ਼ਜ਼ਾਨਚੀ ਨੇ ਗਿਣ ਗਿਣਾ ਕੇ ਦਿੱਤੀ ਹੋਵੇਗੀ। ਭਾਈ ਗੁਰਦਾਸ ਜੀ ਤੋਂ ਇਤਨੀ ਭਾਰੀ ਰਕਮ ਦੀ ਰਸੀਦ ਭੀ ਲਈ ਹੋਵੇਗੀ। ਭਾਈ ਗੁਰਦਾਸ ਜੀ ਨੇ ਭੀ ਰਕਮ ਪਰਖ ਕੇ ਤਸੱਲੀ ਕਰ ਕੇ ਹੀ ਰਸੀਦ ਦਿੱਤੀ ਹੋਵੇਗੀ। ਉਹਨਾਂ ਵਾਪਸ ਆ ਕੇ ਭੀ ਖ਼ਰਚ ਦਾ ਸਾਰਾ ਹਿਸਾਬ ਦੇਣਾ ਸੀ।

## ਦਗ਼ਾ ਮਖ਼ੌਲ ਕਿ ਚੋਰੀ

ਸਿੱਖ-ਇਤਿਹਾਸ ਲਿਖਦਾ ਹੈ ਕਿ ਕਾਬਲ ਘੋੜਿਆਂ ਦਾ ਮੁੱਲ ਤਾਰਨ ਲੱਗਿਆਂ ਜਦੋਂ ਭਾਈ ਗੁਰਦਾਸ ਜੀ ਨੇ ਤੰਬੂ ਵਿਚ ਜਾ ਕੇ ਪੇਟੀਆਂ ਖੋਲ੍ਹੀਆਂ, ਤਾਂ ਉਹਨਾਂ ਨੂੰ ਮੋਹਰਾਂ ਦੀ ਥਾਂ ਠੀਕਰੀਆਂ ਦਿੱਸੀਆਂ। ਤਦੋਂ 'ਓਨ ਸੋਚਿਆ ਕਿ ਗੁਰੂ ਜੀ ਨੇ ਮੇਰੇ ਨਾਲ ਦਗ਼ਾ-ਮਖ਼ੌਲ ਕੀਤਾ ਜਾਂ ਰਾਹ ਵਿਚ ਕਿਸੇ ਸਿਖ ਨੇ ਇਹ ਫ਼ਰੇਬ ਦੀ ਚੋਰੀ ਕਰ ਲੀਤੀ।'

ਅਸੀ ਵੇਖ ਚੁਕੇ ਹਾਂ ਕਿ ਪੰਥ ਦੀ ਜਥੇਬੰਦ ਉਸਾਰੀ ਕਰਨ ਵਾਲੇ ਸਤਿਗੁਰੂ ਜੀ ਨੇ ਸਿੱਖਾਂ ਵਲੋਂ ਆ ਰਹੀ ਮਾਇਆ ਨੂੰ ਗ਼ਬਨ ਤੋਂ ਬਚਾਣ ਲਈ ਪੂਰਾ ਪੂਰਾ ਪਰਬੰਧ ਕੀਤਾ ਸੀ। ਨਿਰੇ ਮਸੰਦ ਹੀ ਵਹੀ-ਖਾਤੇ ਦਾ ਹਿਸਾਬ ਠੀਕ ਨਹੀਂ ਰਖਦੇ ਸਨ, ਕੇਂਦਰੀ ਖ਼ਜ਼ਾਨੇ ਦੇ ਖ਼ਜ਼ਾਨਚੀਆਂ ਨੂੰ ਭੀ ਇਹੀ ਹਿਦਾਇਤ ਜ਼ਰੂਰੀ ਸੀ। ਪੰਜਾਹ ਹਜ਼ਾਰ ਰੁਪਏ ਦੀ ਇਤਨੀ ਵੱਡੀ ਰਕਮ ਨਾ ਹੀ ਖ਼ਜ਼ਾਨਚੀ ਬੇ-ਥਵ੍ਹੇ ਨਾਲ ਦੇ ਸਕਦਾ ਸੀ, ਨਾ ਹੀ ਭਾਈ ਗੁਰਦਾਸ ਜੀ ਆਪਣੀ ਪੂਰੀ ਤਸੱਲੀ ਕਰਨ ਤੋਂ ਬਿਨਾ ਉਸ ਨੂੰ ਪੰਜਾਹ ਹਜ਼ਾਰ ਦੀ ਰਸੀਦ ਦੇ ਸਕਦੇ ਸਨ। ਜੇ ਕਾਬਲ ਮੁੱਲ ਤਾਰਨ ਵੇਲੇ ਭਾਈ ਗੁਰਦਾਸ ਜੀ ਨੂੰ ਮੋਹਰਾਂ ਦੇ ਥਾਂ ਠੀਕਰੀਆਂ ਦਿੱਸੀਆਂ, ਤਾਂ ਉਸ ਵਿਚ ਸਤਿਗੁਰੂ ਜੀ ਵਲੋਂ ਕਿਸੇ ਦਗ਼ੇ-ਮਖ਼ੌਲ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਭਾਈ ਗੁਰਦਾਸ ਜੀ ਆਪਣੀ ਹੱਥੀਂ ਸਾਰੀ ਰਕਮ ਖ਼ਜ਼ਾਨਚੀ ਤੋਂ ਗਿਣ-ਗੱਟ ਕੇ ਲੈ ਕੇ ਕਿਸੇ ਭੀ ਜਾਇਜ਼ ਤਰੀਕੇ ਨਾਲ ਕਿਸੇ ਦਗ਼ੇ-ਮਖ਼ੌਲ ਦਾ ਗਿਲਾ ਆਪਣੇ ਗੁਰੂ-ਪਾਤਿਸ਼ਾਹ ਉੱਤੇ ਨਹੀਂ ਕਰ ਸਕਦੇ ਸਨ। ਇਹ ਕਿਸੇ ਲਿਖਾਰੀ ਦੇ ਕੁਚੱਜੇ ਦਿਮਾਗ਼ ਦੀ ਕਲਪਣਾ ਹੀ ਹੋ ਸਕਦੀ ਹੈ।

ਅੰਮ੍ਰਿਤਸਰ ਤੋਂ ਕਾਬਲ ਸੈਂਕੜੇ ਮੀਲਾਂ ਦੀ ਵਿੱਥ 'ਤੇ ਹੈ। ਪੰਜਾਹ ਹਜ਼ਾਰ ਦੀ ਰਕਮ ਦੀ ਰਾਖੀ ਭੀ ਉਚੇਚਾ ਪਰਬੰਧ ਲੋੜਦੀ ਸੀ। ਅਫ਼ਗਾਨਿਸਤਾਨ ਤੇ ਪੰਜਾਬ ਦੇ ਵਿਚਕਾਰਲੇ ਪਹਾੜੀ ਇਲਾਕੇ ਵਿਚੋਂ ਇਕੱਲੇ-ਦੁਕੱਲੇ ਦੀ ਲਾਂਘ ਭੀ ਨਹੀਂ ਹੋ ਸਕਦੀ। ਵਪਾਰੀ ਲੋਕ ਕਾਫ਼ਲੇ ਦੀ ਸ਼ਕਲ ਵਿਚ ਹੀ ਜਾ ਸਕਦੇ ਸਨ, ਤੇ ਜਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦਾ ਭੀ ਆਪਣਾ ਕਾਫ਼ਲਾ ਸੀ। ਅੰਮ੍ਰਿਤਸਰ ਤੋਂ ਕਾਬਲ ਤਕ ਇਕ ਦੋ ਦਿਨਾਂ ਦਾ ਪੈਂਡਾ ਨਹੀਂ ਸ਼ੀ। ਢੇਰ ਚਿਰ ਲੱਗਦਾ ਸੀ। ਸਾਰੇ ਕਾਫ਼ਲੇ ਦੇ ਰਾਹ ਦਾ ਖ਼ਰਚ ਭੀ ਭਾਈ ਗੁਰਦਾਸ ਜੀ ਨੇ ਹੀ ਪੂਰਾ ਕੀਤਾ ਸੀ। ਸੋ ਉਹਨਾਂ ਨੂੰ ਪੱਕਾ ਪਤਾ ਸੀ ਕਿ ਉਹ ਰੁਪਏ ਤੇ ਮੋਹਰਾਂ ਲੈ ਕੇ ਤੁਰੇ ਹਨ, ਠੀਕਰੀਆਂ ਨਹੀਂ।

ਸਿੱਖਾਂ ਉੱਤੇ ਕਿਸੇ ਫ਼ਰੇਬ ਜਾਂ ਚੋਰੀ ਦਾ ਇਲਜ਼ਾਮ ਭੀ ਨਹੀਂ ਲਾਇਆ ਜਾ ਸਕਦਾ ਸੀ। ਰਸਤੇ ਵਿਚ ਕਿਸੇ ਦੁਰ-ਘਟਨਾ ਦਾ ਜ਼ਿਕਰ ਕਿਸੇ ਇਤਿਹਾਸਕਾਰ ਨੇ ਨਹੀਂ ਕੀਤਾ। ਕਾਫ਼ਲੇ ਦਾ ਕੋਈ ਭੀ ਸਿਖ ਰਾਹ ਵਿਚ ਖਿਸਕਦਾ ਨਹੀਂ ਦਸਿਆ ਗਿਆ। ਸਗੋਂ ਦੂਨੀ ਚੰਦ ਬਾਰੇ ਤਾਂ ਇਹ ਲਿਖਿਆ ਗਿਆ ਕਿ ਉਹ ਆਪਣਾ ਸਾਰਾ ਘਰ-ਘਾਟ ਉਜੜਨ ਦੀ ਖ਼ਬਰ ਸੁਣ ਕੇ ਭੀ ਗੁਰੂ ਕੀ ਸੌਂਪੀ ਸੇਵਾ ਤੋਂ ਲਾਂਭੇ ਨਹੀਂ ਹੋਇਆ। ਜਿਹੜਾ ਸਿਖ ਇਤਨੀ ਕੁਰਬਾਨੀ ਕਰ ਸਕਦਾ ਹੈ, ਉਹ ਗੁਰੂ ਕੇ ਖ਼ਜ਼ਾਨੇ ਦੀ ਇਤਨੀ ਰਕਮ ਦੀ ਰਾਖੀ ਵਲੋਂ ਭੀ

ਅਵੇਸਲਾ ਨਹੀਂ ਹੋ ਸਕਦਾ ਸੀ। 'ਫ਼ਰੇਬ ਦੀ ਚੋਰੀ' ਭੀ ਲਿਖਾਰੀ ਦੀ ਕੋਈ ਮਨੋ-ਘਾੜਤ ਹੈ। ਭਾਈ ਗੁਰਦਾਸ ਜੀ ਇਹ ਮਿੱਥ ਭੀ ਨਹੀਂ ਸਕਦੇ ਸਨ।

## ਤੰਬੂ

ਕਾਫ਼ਲੇ ਪਾਸ ਕਈ ਤੰਬੂ ਹੋਣਗੇ। ਇਤਨੇ ਲੰਮੇ ਸਫ਼ਰ ਦੀਆਂ ਔਖਿਆਈਆਂ ਦਾ ਧਿਆਨ ਰੱਖ ਕੇ ਤੰਬੂ ਭੀ ਸਫ਼ਰੀ ਹੀ ਹੋਣਗੇ, ਜਿਨ੍ਹਾਂ ਦਾ ਅਕਾਰ ਸਾਧਾਰਨ ਜਿਹਾ ਹੀ ਹੋਵੇ, ਜੋ ਅਸਾਨੀ ਨਾਲ ਲੱਦ ਕੇ ਲੈ ਜਾਏ ਜਾ ਸਕਣ। ਇਤਿਹਾਸ ਲਿਖਦਾ ਹੈ ਕਿ ਘੋੜਿਆਂ ਦੇ ਮਾਲਕਾਂ ਨੂੰ ਰਕਮ ਦੇਣ ਲਈ ਭਾਈ ਗੁਰਦਾਸ ਜੀ ਆਪਣੇ ਤੰਬੂ ਵਿਚ ਗਏ। ਜੇ ਮੋਹਰਾਂ ਦੀਆਂ ਪੇਟੀਆਂ ਤੰਬੂ ਦੇ ਦੂਜੇ ਸਿਰੇ 'ਤੇ ਭੀ ਪਈਆਂ ਸਨ, ਤਾਂ ਭੀ ਉਥੋਂ ਤਕ ਤੁਰ ਕੇ ਅੱਪੜਨ ਲਈ ਵੱਧ ਤੋਂ ਵੱਧ ਅੱਧਾ ਮਿੰਟ ਹੀ ਲਗ ਸਕਦਾ ਸੀ। ਪੇਟੀਆਂ ਦੇ ਜੰਦਰੇ ਖੋਲ੍ਹ ਕੇ ਥੈਲੀਆਂ ਬਾਹਰ ਲਿਆਉਣ ਲਈ ਤੁਸੀ ਦੋ ਤਿੰਨ ਚਾਰ ਮਿੰਟ ਮਿਥ ਲਵੋ। ਸਾਖੀ ਆਖਦੀ ਹੈ ਕਿ ਕਾਫ਼ੀ ਚਿਰ ਉਡੀਕਣ 'ਤੇ ਭੀ ਜਦੋਂ ਭਾਈ ਗੁਰਦਾਸ ਜੀ ਬਾਹਰ ਨਾ ਆਏ, ਤਾਂ ਦਲਾਲ ਅੰਦਰ ਗਿਆ। ਕੀ ਤੰਬੂ ਦੇ ਦਰਵਾਜ਼ੇ ਅੱਗੇ ਸਿੱਖਾਂ ਤੇ ਵਪਾਰੀਆਂ ਨੂੰ ਤੰਬੂ ਦੇ ਅੰਦਰਵਾਰ ਬੈਠੇ ਭਾਈ ਗੁਰਦਾਸ ਜੀ ਦਿੱਸਦੇ ਨਹੀਂ ਸਨ ? ਦਲਾਲ ਦਾ ਕੀ ਕੰਮ ਸੀ ਕਿ ਬਿਗਾਨੇ ਤੰਬੂ ਵਿਚ ਵੜਦਾ ? ਇਹ ਜ਼ਿੰਮੇਵਾਰੀ ਭਾਈ ਦੂਨੀ ਚੰਦ ਦੀ ਹੋ ਸਕਦੀ ਸੀ। ਲਿਖਾਰੀ ਕੁਝ ਖੁੰਝ ਗਿਆ ਜਾਪਦਾ ਹੈ। ਖ਼ੈਰ !

ਤੰਬੂ ਦਾ ਪਿਛਲਾ ਪਾਸਾ ਪਾਟਾ ਹੋਇਆ ਸੀ, ਭਾਈ ਗੁਰਦਾਸ ਜੀ ਗ਼ਾਇਬ ਸਨ, ਤੇ ਮੋਹਰਾਂ ਖੁਲ੍ਹੀਆਂ ਪਈਆਂ ਸਨ। ਦਲਾਲ ਭੀ ਕੋਈ ਬੜਾ ਹੀ ਸਿਆਣਾ ਬੰਦਾ ਹੋਵੇਗਾ! ਉਸ ਨੂੰ ਰਤਾ ਭੀ ਫੁਰਨਾ ਨਾ ਫੁਰਿਆ ਕਿ ਮੈਂ ਤੰਬੂ ਦੇ ਮੁਘਾਰੇ ਵਿਚੋਂ ਦੀ ਝਾਤੀ ਮਾਰ ਕੇ ਵੇਖਾਂ ਜੁ ਭਾਈ ਗੁਰਦਾਸ ਕਿੱਥੇ ਤੇ ਕਿਤਨੀ ਕੁ ਦੂਰ ਚਲਾ ਗਿਆ ਹੈ। ਇਹ ਘਟਨਾ ਕੋਈ ਸਾਧਾਰਨ ਜਿਹੀ ਨਹੀਂ ਸੀ ਕਿ ਕਾਫ਼ਲੇ ਦਾ ਕੋਈ ਭੀ ਸਿਖ ਆਪਣੇ ਜਥੇਦਾਰ ਅਤੇ ਕੌਮ ਦੇ ਇਤਨੇ ਉਚ-ਕੋਟੀ ਦੇ ਵਿਦਵਾਨ ਦੀ ਭਾਲ ਵਾਸਤੇ ਦੌੜ-ਭੱਜ ਨਾ ਕਰਦਾ। ਪਰਦੇਸ ਦਾ ਮਾਮਲਾ ਸੀ ਤੇ ਭਾਈ ਗੁਰਦਾਸ ਜੀ ਦੀ ਜ਼ਿੰਦਗੀ ਸਿਖ ਪੰਥ ਲਈ ਬੇ-ਹੱਦ ਕੀਮਤੀ ਸੀ।

## ਭਾਈ ਗੁਰਦਾਸ ਜੀ ਦੀ ਉਮਰ

ਆਮ ਅੰਦਾਜ਼ਾ ਇਹ ਹੈ ਕਿ ਭਾਈ ਗੁਰਦਾਸ ਜੀ ਦਾ ਜਨਮ ਸੰਨ ੧੫੫੧ ਤੋਂ ਪਿਛੋਂ ਦਾ ਨਹੀਂ ਹੈ। ਭਾਈ ਗੁਰਦਾਸ ਜੀ ਦੀ ਸਿਦਕੋਂ ਡੋਲਣ ਵਾਲੀ ਸਾਖੀ

ਦਾ ਮੁੱਢ ਲਿਖਾਰੀਆਂ ਨੇ ਸੰਨ ੧੬੨੯ ਦੇ ਅਕਤੂਬਰ ਨਵੰਬਰ ਤੋਂ ਬੱਧਾ ਹੈ। ਇਸ ਹਿਸਾਬ ਭਾਈ ਸਾਹਿਬ ਦੀ ਉਮਰ ਉਸ ਵੇਲੇ ਘਟ ਤੋਂ ਘਟ ੭੭ ਸਾਲ ਸੀ।

ਇਤਨੀ ਵਡੇਰੀ ਉਮਰ ਦਾ ਬਜ਼ੁਰਗ ਤੰਬੂ ਦਾ ਪਿਛਲਾ ਪਾਸਾ ਪਾੜ ਕੇ ਪੰਜਾਂ ਸੱਤਾਂ ਦਸਾਂ ਮਿੰਟਾਂ ਵਿਚ ਕਿਤਨੀ ਕੁ ਦੂਰ ਜਾ ਸਕਦਾ ਸੀ ? ਕਾਫ਼ਲੇ ਦੇ ਸਾਰੇ ਹੀ ਸਾਥੀ ਪੁੱਗੀ ਹੋਈ ਉਮਰ ਦੇ ਨਹੀਂ ਹੋ ਸਕਦੇ ਸਨ। ਪੰਜਾਹ ਹਜ਼ਾਰ ਰੁਪਏ ਦੀ ਭਾਰੀ ਰਕਮ ਦੀ ਰਾਖੀ ਲਈ ਗੱਭਰੂ ਜਵਾਨ ਭੀ ਹੋਣਗੇ। ਕੀ ਕਿਸੇ ਗੱਭਰੂ ਨੇ ਭੀ ੭੭ ਸਾਲਾਂ ਦੇ ਬੁੱਢੇ ਭਾਈ ਗੁਰਦਾਸ ਜੀ ਨੂੰ ਦੌੜ ਕੇ ਪਿੱਛਾ ਕਰ ਕੇ ਲੱਭਣ ਦਾ ਜਤਨ ਨਹੀਂ ਕੀਤਾ ਹੋਵੇਗਾ ? ਕਿਤਨੀ ਹਾਸੋ-ਹੀਣੀ ਮਿਥ ਸਾਨੂੰ ਡੇਢ ਸੌ ਸਾਲਾਂ ਤੋਂ ਸੁਣਾਈ ਜਾ ਰਹੀ ਹੈ।

## ਵਾਪਸੀ ਦਾ ਸਫ਼ਰ

ਪੇਟੀਆਂ ਖੋਲ੍ਹਣ 'ਤੇ ਜਦੋਂ ਅਸ਼ਰਫ਼ੀਆਂ ਦੇ ਥਾਂ ਠੀਕਰੀਆਂ ਨਿਕਲੀਆਂ ਤਾਂ ਇਹ ਕੁਦਰਤੀ ਗੱਲ ਸੀ ਕਿ ਇਤਨੀ ਭਾਰੀ ਰਕਮ ਦੇ ਜ਼ਿੰਮੇਵਾਰ ਦੇ ਹੱਥਾਂ ਦੇ ਤੋਤੇ ਉੱਡ ਜਾਣ। ਇਤਿਹਾਸ ਆਖਦਾ ਹੈ ਕਿ ਭਾਈ ਗੁਰਦਾਸ ਜੀ ਨੂੰ ਹੱਥ-ਪੈਰ ਪੈ ਗਏ, ਉਹ ਜੀ-ਭਿਆਣੇ ਤੰਬੂ ਪਾੜ ਕੇ ਵਾਹੋ-ਦਾਹੀ ਉੱਠ ਨੱਠੇ।

ਇਤਨੀ ਘਬਰਾਹਟ ਸਮੇ ਇਹ ਨਹੀਂ ਹੋ ਸਕਦਾ ਸੀ ਕਿ ਭਾਈ ਗੁਰਦਾਸ ਜੀ ਨੂੰ ਸੈਂਕੜੇ ਮੀਲਾਂ ਦੇ ਸਫ਼ਰ ਲਈ ਕੁਛ ਮਾਇਆ ਪੱਲੇ ਬੰਨ੍ਹਣ ਦੀ ਸੁੱਝ ਸਕਦੀ। ਤੇ ਲੈਂਦੇ ਭੀ ਕਿਥੋਂ ? ਉੱਥੇ ਤਾਂ ਠੀਕਰੀਆਂ ਪਈਆਂ ਸਨ। ਮੁੜਦੀ ਵਾਰੀ ਉਹਨਾਂ ਪਾਸ ਕੋਈ ਘੋੜਾ ਖੱਚਰ ਭੀ ਨਹੀਂ ਸੀ। ਬੁੱਢੇ ਹੱਡ, ਤੇ ਸੈਂਕੜੇ ਮੀਲਾਂ ਦਾ ਪੈਦਲ ਪੈਂਡਾ। ਅੰਮ੍ਰਿਤਸਰ ਅੱਪੜਨ ਲਈ ਕਈ ਮਹੀਨੇ ਲੱਗਣੇ ਸਨ। ਪਰ ਉਹ ਤਾਂ ਕਾਂਸ਼ੀ ਜਾ ਪਹੁੰਚੇ। ਕੀ ਰਸਤੇ ਵਿਚ ਖਾਣ-ਪੀਣ ਦੀ ਕੋਈ ਲੋੜ ਨਹੀਂ ਪਈ ਹੋਵੇਗੀ ?

ਸਾਖੀਕਾਰ ਨੂੰ ਅਜੇ ਇਕ ਹੋਰ ਗੱਲ ਨਹੀਂ ਸੁੱਝੀ। ਪਸ਼ੌਰੋਂ ਪਾਰਲੇ ਸਰਹੱਦੀ ਪਹਾੜੀ ਦਰਿਆ ਵਿਚੋਂ ਦੀ ਕੋਈ ਇਕੱਲਾ-ਦੁਕੱਲਾ ਤਾਂ ਲੰਘ ਹੀ ਨਹੀਂ ਸਕਦਾ। ਭਾਈ ਗੁਰਦਾਸ ਜੀ ਕਿਵੇਂ ਲੰਘ ਆਏ ? ਪੱਲਿਓਂ ਖ਼ਾਲੀ, ਬੁੱਢੇ ਹੱਡ, ਬਿਖੜੇ ਪੈਂਡੇ, ਸਰਹੱਦੀ ਰੁਕਾਵਟਾਂ, ਸੈਂਕੜੇ ਕੋਹਾਂ ਦਾ ਪੈਦਲ ਸਫ਼ਰ। ਵਾਹ ! ਸਾਖੀਕਾਰ ਜੀ !

## ਨਵੀਂ ਇਤਿਹਾਸਕ ਖੋਜ

ਮਾਸਕ-ਪੱਤਰ 'ਪੰਜਾਬੀ ਦੁਨੀਆ' ਦਾ ਮਾਰਚ-ਅਪ੍ਰੈਲ ੧੯੫੨ ਦਾ ਪਰਚਾ 'ਭਾਈ ਗੁਰਦਾਸ ਅੰਕ' ਹੈ। ਉਸ ਤੋਂ ਅਗਲੇ (ਮਈ ਦੇ) ਪਰਚੇ ਵਿਚ ਇਤਿਹਾਸਕ ਦ੍ਰਿਸ਼ਟੀ-ਕੋਣ ਤੋਂ ਭਾਈ ਸਾਹਿਬ ਜੀ ਦੇ ਜੀਵਨ ਬਾਰੇ ਇਕ ਲੇਖ ਛਪਿਆ ਹੋਇਆ ਹੈ। ਘੋੜਿਆਂ ਦੀ ਸਾਖੀ ਬਾਰੇ ਉਸ ਲੇਖ ਦੀ ਨਵੀਂ ਇਤਿਹਾਸਕ ਖੋਜ ਪਾਠਕਾਂ ਦੇ ਸਾਹਮਣੇ ਰੱਖੀ ਜਾਣੀ ਜ਼ਰੂਰੀ ਹੈ:

"ਪੰਚਮ ਪਾਤਿਸ਼ਾਹ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਵਸਾਈ ਨਗਰੀ ਨੂੰ ਹਰ ਪਹਿਲੂ ਤੋਂ ਉੱਨਤ ਤੇ ਬਾ-ਰੌਣਕ ਬਣਾਣ ਲਈ ਵੈਸਾਖੀ ਤੇ ਦੀਵਾਲੀ ਦੇ ਮੌਕੇ ਹੁੰਦੇ ਸਿਖ ਸਮਾਗਮਾਂ ਪਰ ਘੋੜਿਆਂ ਅਤੇ ਪਸ਼ੂਆਂ ਦੀਆਂ ਮੰਡੀਆਂ ਲਾਉਣ ਦੀ ਰੀਤ ਭੀ ਤੋਰ ਦਿੱਤੀ ਸੀ। ਹੁਣ ਇਹਨਾਂ ਮੰਡੀਆਂ ਵਿਚ ਖ਼ਰੀਦੋ-ਫ਼ਰੋਖ਼ਤ ਕਰਨ ਵਾਸਤੇ ਦੂਰੋਂ ਦੂਰੋਂ ਸੁਦਾਗਰ ਆਉਣ ਲਗ ਪਏ ਸਨ। ਸੰਮਤ ੧੬੬੬ ਦੀ ਦੀਵਾਲੀ ਪੁਰ ਅਰਬ, ਇਰਾਕ ਤੇ ਗੁਜਰਾਤ-ਕਾਠੀਆਵਾੜ ਆਦਿ ਵਲਾਇਤਾਂ ਤੋਂ ਵਧੀਆ ਨਸਲਾਂ ਦੇ ਘੋੜੇ ਮੰਡੀ ਵਿਚ ਆਏ। ਉਹਨਾਂ ਵਿਚੋਂ ਸਤਿਗੁਰੂ ਜੀ ਨੇ ਭੀ ਚੁਣ ਚੁਣ ਕੇ ਖ਼ਰੀਦੇ। ਮੰਡੀ ਦਾ ਮੁਖ-ਪ੍ਰਬੰਧਕ ਗੁਰੂ ਜੀ ਦਾ ਮੁਨਸ਼ੀ ਦੁਨੀ ਚੰਦ ਸੀ। ਉਸ ਨੇ ਪਸੰਦ ਕੀਤੇ ਘੋੜੇ ਗੁਰੂ ਕੇ ਤਬੇਲੇ ਪਹੁੰਚਾ ਦਿਤੇ। ਸੰਝ ਸਮੇ ਸਾਹਿਬ ਨੇ ਭਾਈ ਗੁਰਦਾਸ ਨੂੰ ਹੁਕਮ ਦਿਤਾ ਕਿ ਖ਼ਜ਼ਾਨਚੀ ਪਾਸੋਂ ਮਾਇਆ ਲੈ ਕੇ ਸੁਦਾਗਰਾਂ ਨੂੰ ਦੇ ਆਓ। ਭਾਈ ਸਾਹਿਬ ਧਨ ਦੇ ਬਦਰੇ ਲੈ ਕੇ ਮੁਨਸ਼ੀ ਦੁਨੀ ਚੰਦ ਦੇ ਡੇਰੇ ਪਹੁੰਚ ਗਏ। ਲਹਿਣੇਦਾਰਾਂ ਤੇ ਦਲਾਲਾਂ ਨੂੰ ਬੁਲਾ ਕੇ ਤੰਬੂਓਂ ਬਾਹਰ ਬਿਠਾ ਦਿਤਾ ਗਿਆ। ਤੇ, ਭਾਈ ਗੁਰਦਾਸ ਜੀ ਰਕਮ ਗਿਣਨ ਵਾਸਤੇ ਤੰਬੂ ਦੇ ਅੰਦਰ ਗਏ। ਥੈਲੀਆਂ ਖੋਲ੍ਹ ਕੇ ਵੇਂਹਦੇ ਹਨ, ਸਭਨਾਂ ਵਿਚ ਮੋਹਰਾਂ ਤੇ ਰੁਪਇਆਂ ਦੇ ਥਾਂ ਠੀਕਰੀਆਂ ਪਈਆਂ ਹਨ। ਖ਼ਜ਼ਾਨਚੀ ਦੀ ਬੇ-ਈਮਾਨੀ ਸਮਝ ਕੇ ਘਬਰਾ ਗਏ।

"ਉਹ ਭਾਈ ਗੁਰਦਾਸ, ਜੋ ਸਤਿਗੁਰਾਂ ਦੇ ਲੰਮੇ ਵਿਛੋੜੇ ਸਮੇ, ਮਾਤਾ ਕੌਲਾਂ ਬਾਰੇ ਭਰਮ-ਭੁਲੇਖਿਆਂ ਦੇ ਉੱਠੇ ਤੂਫ਼ਾਨ ਵਿਚ ਪਰਬਤ ਸਮਾਨ ਅਡੋਲ ਤੇ ਅਚੱਲ ਰਹੇ ਸਨ, ਤੇ ਸਿੱਖਾਂ ਨੂੰ ਇਸ ਤਰ੍ਹਾਂ ਦੇ ਉਪਦੇਸ਼ ਕਰ ਕਰ ਕੇ ਪਰਚਾਰਿਆ ਕਰਦੇ ਸਨ 'ਜੇ ਗੁਰੁ ਸਾਂਗੁ ਵਰਤਦਾ, ਸਿਖੁ ਸਿਦਕੁ ਨ ਹਾਰੇ' ਉਹ ਅੱਜ ਆਪ ਡੋਲ ਖਲੋਤੇ। ਭਰਮ ਪੈ ਗਿਆ ਕਿ ਗੁਰੂ ਕੇ ਖ਼ਜ਼ਾਨਚੀ ਨੇ ਬੁੱਢੇ ਵਾਰੇ ਮੇਰੇ ਨਾਲ ਠੱਗੀ ਕੀਤੀ ਹੈ। ਹੁਣ ਬਾਹਰ ਜਾ ਕੇ ਦਲਾਲਾਂ ਤੇ ਸੁਦਾਗਰਾਂ ਨੂੰ ਕੀ ਮੂੰਹ ਵਿਖਾਲਾਂਗਾ। ਗੁਰੂ ਜੀ ਦੇ ਸਾਹਮਣੇ ਕਿਸ ਮੂੰਹ ਨਾਲ ਜਾਵਾਂਗਾ। ਇਸ ਦੁਬਿਧਾ ਨੇ ਭਾਈ ਜੀ

ਨੂੰ ਏਨਾ ਭਰਮਾਇਆ ਕਿ ਤੰਬੂ ਦੀ ਪਿਛੋਕੜ ਪਾੜ ਕੇ ਨੱਸ ਜਾਣਾ ਹੀ ਮੁਨਾਸਬ ਜਾਤਾ। ਪਿਛਾਹਾਂ ਹੀ ਨਿਕਲ ਗਏ।

"ਸਿਖ ਸੇਵਕਾਂ ਤੇ ਲਹਿਣੇਦਾਰਾਂ ਬੜਾ ਚਿਰ ਉਡੀਕਿਆ। ਓੜਕ ਭਾਈ ਦੁਨੀ ਚੰਦ ਅੰਦਰ ਗਿਆ। ਕੀ ਵੇਖੇ, ਬਦਰੇ ਤਾਂ ਖੁਲ੍ਹੇ ਪਏ ਹਨ, ਪਰ ਗੁਰਦਾਸ ਜੀ ਗ਼ਾਇਬ। ਮੁਨਸ਼ੀ ਜੀ ਨੇ ਸੋਚ-ਸਾਚ ਕੇ ਰਕਮਾਂ ਗਿਣ ਕੇ ਲਹਿਣੇਦਾਰਾਂ ਦੇ ਪੱਲੇ ਪਾਈਆਂ, ਤੇ ਭਾਈ ਸਾਹਿਬ ਦੀ ਭੇਤ-ਭਰੀ ਗੁਮ-ਗਸ਼ਤਗੀ ਦੀ ਰਿਪੋਰਟ ਸਤਿਗੁਰਾਂ ਤਕ ਪੁਚਾਈ। ਸਾਹਿਬਾਂ ਤਾਂ ਇਹ ਭਾਣਾ ਭਾਈ ਜੀ ਦੇ ਅੰਦਰ ਆਪਣੇ 'ਸਨਮੁਖ ਸਿਖ' ਹੋਣ ਦੇ ਸੂਖਮ ਜਿਹੇ ਅਭਿਮਾਨ ਦੀ ਪੁੰਗਾਰ ਟੋਹ ਕੇ, ਉਸ ਦੇ ਇਲਾਜ ਹਿਤ ਜਾਣ ਕੇ ਹੀ ਵਰਤਾਇਆ ਸੀ। ਗੱਲ ਸੁਣ ਕੇ ਮੁਸਕਰਾਏ, ਪਰ ਚੁੱਪ ਰਹੇ। ਸਿੱਖਾਂ ਵਿਚ ਭਾਈ ਸਾਹਿਬ ਦੇ ਇਸ ਕਰਮ ਪਰ ਭਾਂਤ ਭਾਂਤ ਦੀ ਦੰਦ-ਕਥਾ ਹੋਣ ਲੱਗ ਪਈ। ਅਰ, ਭਾਈ ਜੀ ਰਾਤ ਦੇ ਹਨੇਰੇ ਉਹਲੇ ਸਿਆਣੂ-ਗਿਆਣੂਆਂ ਤੋਂ ਲੁਕ ਕੇ ਬਚਦੇ ਬਿਆਸਾ ਲੰਘ ਗਏ। ਅਤੇ ਰਵਾਂ-ਰਵੀਂ ਮੰਜ਼ਲਾਂ ਮਾਰਦੇ ਦੂਰ ਪੂਰਬ ਵਿਚ ਕਾਂਸ਼ੀ ਅੱਪੜ ਗਏ।.....ਭਾਈ ਸਾਹਿਬ ਚਾਰ ਕੁ ਮਹੀਨੇ ਕਾਂਸ਼ੀ ਬਿਰਾਜੇ।"

## ਪੁਰਾਣਾ ਨਾਟਕ ਪਰ ਨਵੀਂ ਰੰਗ-ਭੂਮੀ

ਪਾਠਕਾਂ ਨੇ ਇਤਿਹਾਸਕ ਦ੍ਰਿਸ਼ਟੀ-ਕੋਣ ਤੋਂ ਲਿਖੀ ਇਹ ਸਾਖੀ ਭੀ ਪੜ੍ਹ ਲਈ ਹੈ। ਭਾਈ ਗੁਰਦਾਸ ਜੀ ਦੀ ਹੇਠੀ ਕਰਨ ਵਾਲਾ ਨਾਟਕ ਉਹੀ ਹੈ, ਸਿਰਫ਼ ਰੰਗ-ਭੂਮੀ ਵਟਾਈ ਗਈ ਹੈ, ਕਾਬਲ ਤੋਂ ਅੰਮ੍ਰਿਤਸਰ।

## ਪਰ ਇਹ ਭਾਜੜ ਕਿਉਂ ?

ਕਾਬਲੋਂ ਨੱਠਣ ਦਾ ਤਾਂ ਕੋਈ ਜਾਇਜ਼ ਕਾਰਨ ਹੋ ਸਕਦਾ ਸੀ। ਭਾਈ ਗੁਰਦਾਸ ਜੀ ਨੇ ਸੋਚਿਆ ਹੋਵੇਗਾ ਕਿ ਘੋੜੇ ਅੰਮ੍ਰਿਤਸਰ ਪਹੁੰਚ ਗਏ ਹਨ, ਹੁਣ ਰਕਮ ਤਾਰਨ ਲਈ ਕੋਈ ਪੈਸਾ ਨਹੀਂ, ਇਹ ਲੋਕ ਸਾਨੂੰ ਮਾਰ ਮੁਕਾਣਗੇ। ਗਿਆਨੀ ਗਿਆਨ ਸਿੰਘ ਲਿਖਦਾ ਭੀ ਹੈ, ਉਸ ਘਬਰਾਹਟ ਵਿਚ ਭਾਈ ਗੁਰਦਾਸ ਜੀ ਦੇ ਮਨ ਵਿਚ ਆਈ ਕਿ 'ਹੁਣ ਮੈਂ ਜੋ ਇੱਥੇ ਠਹਿਰਿਆ, ਤਾਂ ਫੜਿਆ ਮਾਰਿਆ ਜਾਵਾਂਗਾ।' ਉਂਜ ਉਹ ਕਹਾਣੀ ਘੜਨ ਵਾਲੇ ਦੀ ਨੀਚਤਾ ਕਮਾਲ ਦਰਜੇ 'ਤੇ ਪਹੁੰਚ ਗਈ ਹੈ ਕਿ ਇਤਨੇ ਉੱਚੇ ਗੁਰਮੁਖ ਸਿਖ ਨੂੰ ਕਿਤਨਾ ਹਾਸੋ-ਹੀਣਾ ਵਿਖਾਣ ਦਾ ਜਤਨ ਕਰਦਾ ਹੈ। ੭੭ ਸਾਲਾਂ ਦਾ ਬਿਰਧ ਗੁਰਸਿੱਖ, ਦੁਨੀਆ ਵਿਚ ਖਾ-ਹੰਢਾ ਮੁਕਿਆ ਬਜ਼ੁਰਗ, ਕੋਈ ਧੀ ਪੁੱਤ ਵਹੁਟੀ ਉਸ ਦੇ ਪਿੱਛੇ ਉਸ ਖੁਣੋਂ ਰੋਣ-ਰੁਲਣ

ਵਾਲਾ ਨਹੀਂ, ਅਜਿਹੇ ਸੱਜਣ ਨੂੰ ਸਿਰਫ਼ ਆਪਣੀ ਜਿੰਦ ਬਚਾਣ ਦੀ ਖ਼ਾਤਰ ਆਪਣੇ ਸਾਥੀਆਂ ਦੇ ਬਚਾਅ ਦਾ ਕੋਈ ਖ਼ਿਆਲ ਨਾ ਆਵੇ! ਭਾਈ ਜੀ ਦੀ ਇਹ ਪੁੱਜ ਕੇ ਤੌਹੀਨ ਕੀਤੀ ਗਈ ਹੈ।

ਪਰ ਅਸੀ ਹੁਣ ਇਤਿਹਾਸਕ ਦ੍ਰਿਸ਼ਟੀ-ਕੋਣ ਤੋਂ ਲਿਖੀ ਸਾਖੀ ਵਲ ਪਰਤੀਏ। ਭਾਈ ਗੁਰਦਾਸ ਜੀ ਨੂੰ ਅੰਮ੍ਰਿਤਸਰ ਤੋਂ ਰਾਤੋ-ਰਾਤ ਨੱਠਣ ਦੀ ਕਿਉਂ ਲੋੜ ਪੈ ਸਕਦੀ ਸੀ ? ਜੇ ਖ਼ਜ਼ਾਨਚੀ ਨੇ ਬੇ-ਈਮਾਨੀ ਕੀਤੀ ਸੀ, ਤਾਂ ਭਾਈ ਗੁਰਦਾਸ ਜੀ ਦਾ ਸਗੋਂ ਫ਼ਰਜ਼ ਬਣਦਾ ਸੀ ਕਿ ਗੁਰੂ ਕੇ ਖ਼ਜ਼ਾਨੇ ਵਿਚ ਬੇ-ਈਮਾਨੀ ਕਰਨ ਵਾਲੇ ਦੀ ਸ਼ਿਕਾਇਤ ਗੁਰੂ ਜੀ ਪਾਸ ਕਰਦੇ। ਇਹ ਕੋਈ ਨਹੀਂ ਮੰਨ ਸਕਦਾ ਸੀ ਕਿ ਭਾਈ ਗੁਰਦਾਸ ਜੀ ਹੀ ਗੁੰਮ ਕਰ ਗਏ ਹਨ। ਫਿਰ ਅੰਮ੍ਰਿਤਸਰ ਵਿਚ ਭਾਈ ਗੁਰਦਾਸ ਜੀ ਦੀ ਜਾਨ ਨੂੰ ਭੀ ਕੋਈ ਖ਼ਤਰਾ ਨਹੀਂ ਸੀ। ਠੱਗੇ ਜਾਣ ਵਿਚ ਸ਼ਰਮਿੰਦਗੀ ਕਾਹਦੀ ਹੋ ਸਕਦੀ ਹੈ ? ਸ਼ਰਮਿੰਦਗੀ ਵਾਲੇ ਕੱਚੇ ਖ਼ਿਆਲ ਕਿਸੇ ਅੱਲ੍ਹੜ ਉਮਰੇ ਨੂੰ ਭਾਵੇਂ ਕੁਰਾਹੇ ਪਾ ਸਕਣ, ਭਾਈ ਗੁਰਦਾਸ ਜੀ ਵਰਗੇ ਮੰਨੇ-ਪ੍ਰਮੰਨੇ ਸਿਆਣੇ ਮਨੁੱਖ ਨੂੰ ਇਤਨਾ ਨਹੀਂ ਉਖੇੜ ਸਕਦੇ ਸਨ ਕਿ ਸਾਫ਼-ਦਿਲ ਹੁੰਦੇ ਹੋਏ ਭੀ ਸਤਿਗੁਰੂ ਜੀ ਦੇ ਸਾਹਮਣੇ ਆਉਣ ਤੋਂ ਝੱਕਣ।

## ਰਾਤੋ-ਰਾਤ ਬਿਆਸਾ ਲੰਘਣਾ

ਇਸ ਲੇਖਕ ਅਨੁਸਾਰ ਭਾਈ ਗੁਰਦਾਸ ਜੀ ਦੀ ਉਮਰ ਉਸ ਵੇਲੇ ੭੯ ਸਾਲ ਸੀ। ਅੰਮ੍ਰਿਤਸਰ ਤੋਂ ਬਿਆਸਾ ੨੭ ਮੀਲਾਂ 'ਤੇ ਹੈ। ਇਤਨੀ ਵਡੇਰੀ ਉਮਰ ਦਾ ਬਿਰਧ ਮਨੁੱਖ ਰਾਤੋ-ਰਾਤ ੨੭ ਮੀਲ ਪੈਂਡਾ ਕਰ ਸਕੇ, ਪਾਠਕ ਇਹ ਨਿਰਣਾ ਕਿਸੇ ਇਸ ਉਮਰ ਦੇ ਬਿਰਧ ਪਾਸੋਂ ਪੁੱਛ ਕੇ ਕਰ ਲੈਣ। ਫਿਰ, ਉਹ ਬਿਰਧ ਹੋਵੇ ਭੀ ਸਾਰੀ ਉਮਰ ਕਲਮ ਚਲਾਣ ਵਾਲਾ ਹੀ।

ਰਾਤੋ-ਰਾਤ ਬਿਆਸਾ ਤੋਂ ਪਾਰ ਹੋਣਾ ਹੋਰ ਗੱਲੇ ਭੀ ਕਠਨ ਸੀ। ਦਰਿਆਵਾਂ ਵਿਚ ਬੇੜੀਆਂ ਰਾਤ ਨੂੰ ਨਹੀਂ ਪਿਆ ਕਰਦੀਆਂ। ਖ਼ੈਰ!

## ਥੈਲੀਆਂ

ਬਹੁਤੇ ਪਾਠਕ ਜਾਣਦੇ ਹੋਣਗੇ ਕਿ ਖ਼ਜ਼ਾਨਿਆਂ ਦੇ ਰੁਪਏ ਸਾਂਭਣ ਵਾਲੀਆਂ ਥੈਲੀਆਂ ਜਾਂ ਬਦਰੇ ਸੂਤਰ ਦੀ ਪੱਕੀ ਵੱਟਵੀਂ ਡੋਰੀ ਦੇ ਹੁੰਦੇ ਹਨ। ਡੋਰੀ ਦੀਆਂ ਵਿਰਲਾਂ ਵਿਚੋਂ ਦੀ ਹੀ ਥੈਲੀ ਵਿਚ ਪਏ ਰੁਪਏ ਦਿੱਸ ਸਕਦੇ ਹਨ। ਜਦੋਂ ਥੈਲੀ ਨੂੰ ਚੁੱਕੀਏ, ਥੈਲੀ ਵਿਚ ਪਏ ਰੁਪਇਆਂ ਦੀ ਛਣਕ ਸਾਫ਼ ਪਈ ਸੁਣੀਦੀ ਹੈ।

ਖ਼ਜ਼ਾਨਚੀ ਨੇ ਭਾਈ ਗੁਰਦਾਸ ਜੀ ਨੂੰ ਰੁਪਏ ਗਿਣ ਕੇ ਦੇਣੇ ਸਨ, ਤੇ ਰਸੀਦ ਲੈਣੀ ਸੀ। ਭਾਈ ਗੁਰਦਾਸ ਜੀ ਭੀ ਰਸੀਦ ਤਦੋਂ ਹੀ ਦੇ ਸਕਦੇ ਸਨ, ਜੇ ਰੁਪਏ ਗਿਣ ਕੇ ਲੈਣ। ਇਕ ਇਕ ਥੈਲੀ ਵਿਚ ਆਮ ਤੌਰ ਤੇ ਇੱਕ ਹਜ਼ਾਰ ਰੁਪਇਆ ਪਾਈਦਾ ਹੈ। ਰੁਪਏ ਗਿਣਨ ਦੇ ਥਾਂ ਆਮ ਤੌਰ ਤੇ ਕੰਡੇ ਉੱਤੇ ਤੋਲ ਕੇ ਦਿਤੇ ਜਾਂਦੇ ਹਨ। ਜੇ ਭਾਈ ਗੁਰਦਾਸ ਜੀ ਨੇ ਨਾ ਗਿਣ ਕੇ ਲਏ ਹੋਣ, ਨਾ ਤੋਲ ਕੇ, ਤਾਂ ਭੀ ਥੈਲੀਆਂ ਚੁੱਕਣ ਵੇਲੇ ਰੁਪਇਆਂ ਦੀ ਛਣਕਾਰ ਦੱਸ ਦੇਂਦੀ ਹੈ ਕਿ ਥੈਲੀਆਂ ਵਿਚ ਰੁਪਏ ਹਨ। ਇਹ ਭੁਲੇਖਾ ਭਾਈ ਗੁਰਦਾਸ ਜੀ ਨੂੰ ਕਿਸੇ ਭੀ ਹਾਲਤ ਵਿਚ ਨਹੀਂ ਸੀ ਲੱਗ ਸਕਦਾ ਕਿ ਖ਼ਜ਼ਾਨਚੀ ਨੇ ਥੈਲੀਆਂ ਵਿਚ ਠੀਕਰੀਆਂ ਪਾ ਦਿੱਤੀਆਂ।

## ਤੰਬੂ ਡੇਰਾ

ਸਾਖੀਕਾਰ ਲਿਖਦਾ ਹੈ ਕਿ ਸਤਿਗੁਰੂ ਜੀ ਵਲੋਂ ਮੰਡੀ ਦਾ ਮੁਖ-ਪ੍ਰਬੰਧਕ ਮੁਨਸ਼ੀ ਦੂਨੀ ਚੰਦ ਸੀ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਭਾਈ ਗੁਰਦਾਸ ਜੀ ਖ਼ਜ਼ਾਨਚੀ ਤੋਂ ਰੁਪਏ ਲੈ ਕੇ ਸੁਦਾਗਰਾਂ ਨੂੰ ਦੇਣ ਗਏ। ਪਰ ਸੁਦਾਗਰਾਂ ਨੂੰ ਕਿਉਂ ? ਉਹਨਾਂ ਨੂੰ ਕੀ ਪਤਾ ਸੀ ਕਿ ਸੁਦਾਗਰ ਕਿਹੜੇ ਹਨ ? ਸਿੱਧੀ ਵਿਹਾਰੀ ਗੱਲ ਇਹ ਸੀ ਕਿ ਭਾਈ ਗੁਰਦਾਸ ਜੀ ਨੇ ਰੁਪਏ ਮੰਡੀ ਦੇ ਮੁਖ-ਪ੍ਰਬੰਧਕ ਮੁਨਸ਼ੀ ਦੂਨੀ ਚੰਦ ਨੂੰ ਦੇਣੇ ਸਨ।

ਸਾਖੀਕਾਰ ਨੇ ਸੰਝ ਸਮਾ ਵਰਤਣ ਵਿਚ ਬੜੀ ਸਿਆਣਪ ਤੋਂ ਕੰਮ ਲਿਆ ਹੈ, ਤਾਕਿ ਭਾਈ ਗੁਰਦਾਸ ਜੀ ਨੂੰ ਰਾਤ ਦੇ ਹਨੇਰੇ ਵਿਚ ਖਿਸਕਣ ਦੀ ਗੁੰਜਾਇਸ਼ ਦਿੱਤੀ ਜਾ ਸਕੇ। ਪਰ ਫਿਰ ਭੀ ਕਹਾਣੀ ਅਜੇ ਕੱਚੇ ਪੈਰਾਂ 'ਤੇ ਹੀ ਹੈ। ਘੋੜਿਆਂ ਦੀ ਮੰਡੀ ਸ਼ਹਿਰੋਂ ਕਿਹੜੇ ਪਾਸੇ ਲੱਗੀ ਹੋਈ ਸੀ ? ਹੁਣ ਤਕ ਤਾਂ ਕਿਲ੍ਹੇ ਦੇ ਸਾਹਮਣੇ ਸ਼ਹਿਰੋਂ ਲਾਹੌਰ ਵਾਲੇ ਪਾਸੇ ਲੱਗਦੀ ਰਹੀ ਹੈ। ਇਹੀ ਥਾਂ ਫਬਦਾ ਸੀ, ਕਿਉਂਕਿ ਪੰਜਾਬ ਦਾ ਸਭ ਤੋਂ ਵੱਡਾ ਸ਼ਹਿਰ ਲਾਹੌਰ ਹੀ ਸੀ।

ਮੁਨਸ਼ੀ ਦੂਨੀ ਚੰਦ ਨੂੰ ਤੰਬੂ ਲਾਣ ਦੀ ਕਿਉਂ ਲੋੜ ਪਈ ? ਤੰਬੂ ਤਾਂ ਉਹਨਾਂ ਨੂੰ ਚਾਹੀਦੇ ਸਨ, ਜੋ ਦੂਰੋਂ ਆਏ ਤੇ ਜਿਨ੍ਹਾਂ ਨੇ ਉਹਨਾਂ ਵਿਚ ਆਪਣਾ ਬਿਸਤਰਾ ਤੇ ਖਾਣ-ਪਹਿਰਨ ਆਦਿਕ ਦਾ ਸਾਮਾਨ ਸਾਂਭ ਕੇ ਰੱਖਣਾ ਸੀ। ਸਥਾਨਕ ਵਪਾਰੀ ਤਾਂ ਸਵੇਰੇ ਘਰੋਂ ਗਿਆ, ਸ਼ਾਮ ਨੂੰ ਘਰ ਮੁੜ ਆਇਆ। ਜੇ ਉਸ ਨੇ ਸਾਰਾ ਦਿਨ ਕਿਸੇ ਇਕ ਥਾਂ ਟਿਕ ਕੇ ਭੀ ਵਪਾਰੀਆਂ ਨਾਲ ਗੱਲ-ਬਾਤ ਕਰਨੀ ਹੋਵੇ, ਤਾਂ ਭੀ ਉਸ ਨੂੰ ਤੰਬੂ ਦੀ ਲੋੜ ਨਹੀਂ ਪੈਂਦੀ, ਛੋਟਾ ਜਿਹਾ ਸ਼ਾਮਿਆਨਾ ਹੀ ਕੰਮ ਦੇ

ਦੇਂਦਾ ਹੈ। ਪਰ ਤੰਬੂ ਤੋਂ ਬਿਨਾ ਭਾਈ ਗੁਰਦਾਸ ਜੀ ਨੂੰ ਚੋਰੀ ਨਸਾਣ ਦੀ ਵਿਓਂਤ ਕਿਵੇਂ ਬਣੇ ?

ਭਲਾ, ਮੰਡੀ ਤਾਂ ਲੱਗੀ ਸ਼ਹਿਰੋਂ ਲਹਿੰਦੇ ਪਾਸੇ, ਤੇ ਭਾਈ ਗੁਰਦਾਸ ਜੀ ਨੇ ਨੱਸ ਕੇ ਜਾਣਾ ਸੀ ਸ਼ਹਿਰੋਂ ਚੜ੍ਹਦੇ ਪਾਸੇ ਵਲ। ਮੁਨਸ਼ੀ ਦੁਨੀ ਚੰਦ ਨੇ ਤੰਬੂ ਕਿਥੇ ਕੁ ਲਾਇਆ ਹੋਵੇਗਾ, ਜਿਥੋਂ ਪਾੜ ਕੇ ਖਿਸਕਣ ਲਗਿਆਂ ਕਿਸੇ ਦੇ ਨਜ਼ਰੀਂ ਨਾ ਪੈ ਜਾਣ ? ਸਾਖੀਕਾਰ ਨੂੰ ਜੇ ਇਹ ਇਤਰਾਜ਼ ਸੁੱਝਦਾ ਤਾਂ ਲਿਖ ਦੇਂਦਾ ਕਿ ਮੁਨਸ਼ੀ ਦੁਨੀ ਚੰਦ ਦਾ ਤੰਬੂ ਮੰਡੀ ਤੋਂ ਲਾਂਭੇ ਲਹਿੰਦੇ ਪਾਸੇ ਇਕਲਵਾਂਜੇ ਲਗਾ ਹੋਇਆ ਸੀ। ਉਸ ਤੋਂ ਪਰੇ ਉਜਾੜ ਤੇ ਜੰਗਲ ਹੀ ਸੀ।

## ਰੁਪਏ ਗਿਣਨੇ

ਤੰਬੂ ਵਿਚ ਜਾ ਕੇ ਰੁਪਏ ਗਿਣਨ ਵਾਲੀ ਘਾੜਤ ਭੀ ਕਿਤਨੀ ਹੀ ਕੱਚੀ ਹੈ। ਅਜੇ ਹੁਣੇ ਹੁਣੇ ਤਾਂ ਰੁਪਏ ਗਿਣਾ ਕੇ ਲਿਆਏ ਸਨ। ਘੰਟੇ ਅੱਧੇ ਘੰਟੇ ਵਿਚ ਮੁੜ ਗਿਣਨ ਦੀ ਕੀ ਲੋੜ ਪੈ ਗਈ ? ਖ਼ਜ਼ਾਨੇ ਦੀਆਂ ਥੈਲੀਆਂ ਦੇ ਰੁਪਇਆਂ ਦੀ ਗਿਣਤੀ ਤਾਂ ਸਦਾ ਬਝਵੀਂ ਹੁੰਦੀ ਹੈ।

## ਮੁੱਕਦੀ ਗੱਲ

ਮੁੱਕਦੀ ਗੱਲ ਇਹ ਹੈ ਕਿ ਨਾਟਕ ਤਾਂ ਉਹੀ ਹੈ, ਥੈਲੀਆਂ ਦੇ ਰੁਪਏ ਠੀਕਰੀਆਂ ਦਿਸਣੀਆਂ, ਤੰਬੂ ਪਾੜਨਾ, ਪਿਛਵਾੜੇ ਰਸਤੇ ਭੱਜ ਕੇ ਕਾਂਸ਼ੀ ਅਪੜਨਾ। ਰੰਗ ਭੂਮੀ ਕਾਬਲ ਦੇ ਥਾਂ ਅੰਮ੍ਰਿਤਸਰ ਬਣਾਈ ਗਈ ਹੈ। ਪਰ ਇੱਥੇ ਇਸ ਕਲਾਕਾਰ ਤੋਂ ਨਾਟਕ ਠੀਕ ਰਸਿਆ ਨਹੀਂ ਹੈ। ਖ਼ਾਮੀਆਂ ਬਹੁਤ ਵਧੀਕ ਰਹਿ ਗਈਆਂ ਹਨ।

## ਕਹਾਣੀ ਕਿਵੇਂ ਬਣੀ ?

ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਭਾਈ ਸਾਹਿਬ ਦੀ ਹੇਠੀ ਕਰਨ ਵਾਲੀ ਇਹ ਕਹਾਣੀ ਬਣੀ ਕਿਵੇਂ ? ਇਹਨਾਂ ਸਾਖੀਕਾਰਾਂ ਨੇ ਭਾਈ ਗੁਰਦਾਸ ਜੀ ਦੀ ਵਾਰ ਨੰ: ੩੫ ਦੀਆਂ ਅਖ਼ੀਰਲੀਆਂ ਚਾਰ ਪਉੜੀਆਂ ਸਾਹਮਣੇ ਰਖੀਆਂ ਹਨ। ਇਸ 'ਵਾਰ' ਵਿਚ ਕੁਲ ੨੩ ਪਉੜੀਆਂ ਹਨ। ਪਉੜੀ ਨੰ: ੨੦ ਦੀ ਅਖ਼ੀਰਲੀ ਤੁਕ ਹੈ:

**ਜੇ ਗੁਰੁ ਸਾਂਗੁ ਵਰਤਦਾ, ਸਿਖੁ ਸਿਦਕੁ ਨ ਹਾਰੇ।**

ਇਸ ਸਾਖੀ ਦਾ ਜਨਮ-ਦਾਤਾ ਜ਼ਰੂਰ ਕੋਈ ਹੁਸ਼ਿਆਰ ਮਨੁੱਖ ਸੀ, ਤੇ ਹੈਸੀ ਭੀ ਸਿਖ-ਧਰਮ ਦਾ ਪੱਕਾ ਵੈਰੀ। ਸਾਦਾ-ਦਿਲ ਸਿੱਖਾਂ ਦਾ ਦ੍ਰਿਸ਼ਟੀ-ਕੋਣ ਰਤਾ ਕੁ ਹੀ ਬਦਲਣ ਦੀ ਲੋੜ ਸੀ। ਸੋ, ਇਹ ਖ਼ਿਆਲ ਚਲਾ ਦਿੱਤਾ ਕਿ ਇਸ ਤੁਕ ਤੋਂ ਇਉਂ ਜਾਪਦਾ ਹੈ ਜੁ ਭਾਈ ਗੁਰਦਾਸ ਜੀ ਨੂੰ ਆਪਣੇ ਪੱਕਾ ਸਿਖ ਹੋਣ ਦਾ ਮਾਣ ਹੋ ਗਿਆ ਸੀ। ਗੁਰੂ ਪਾਤਿਸ਼ਾਹ ਸਦਾ ਦਿਆਲ ਹਨ, ਉਹਨਾਂ ਆਪਣੇ ਨਿਕਟੀ ਸਿਖ ਦਾ ਇਹ ਭੁਲੇਖਾ ਕੱਢਣ ਲਈ ਘੋੜਿਆਂ ਦੇ ਵਪਾਰ ਦਾ ਸਾਂਗ ਵਰਤਾਇਆ।

ਪਰ ਅਸਾਂ ਉਪਰਲੀ ਵਿਚਾਰ ਵਿਚ ਵੇਖ ਲਿਆ ਹੈ ਕਿ ਸਾਖੀ ਦਾ ਇਕ ਇਕ ਅੰਗ ਰੇਤ ਦੀ ਕੰਧ ਵਾਂਗ ਕਿਰ ਗਿਆ ਹੈ।

## 'ਵਾਰ' ਦਾ ਅੰਦਰੂਨੀ ਮਜ਼ਮੂਨ

ਜਿਵੇਂ ਜੋਧਿਆਂ ਦੀਆਂ 'ਵਾਰਾਂ' ਵਿਚ ਕਿਸੇ ਜੋਧੇ, ਕਿਸੇ ਇੱਕੋ ਕਾਰਨਾਮੇ ਦਾ ਲੜੀ-ਵਾਰ ਜ਼ਿਕਰ ਹੁੰਦਾ ਹੈ, ਤਿਵੇਂ ਗੁਰੂ ਗ੍ਰੰਥ ਸਾਹਿਬ ਦੀਆਂ ੨੨ 'ਵਾਰਾਂ' ਵਿਚੋਂ ਹਰੇਕ 'ਵਾਰ' ਦੀਆਂ ਪਉੜੀਆਂ ਵਿਚ ਲੜੀ-ਵਾਰ ਵਿਸਥਾਰ ਹੈ। ਮਜ਼ਮੂਨ ਦੀ ਇਕਸਾਰਤਾ ਕਾਇਮ ਰੱਖਣ ਲਈ ਆਮ ਤੌਰ ਤੇ 'ਵਾਰ' ਇੱਕੋ ਹੀ ਸਮੇ ਲਿਖੀ ਜਾਂਦੀ ਹੈ।

## ਵਾਰ ਨੰ: ੩੫

ਆਓ, ਹੁਣ ਭਾਈ ਗੁਰਦਾਸ ਜੀ ਦੀ ਵਾਰ ਨੰ: ੩੫ ਨੂੰ ਗਹੁ ਨਾਲ ਵਿਚਾਰੀਏ, ਤੇ ਵੇਖੀਏ ਕਿ ਇਹ ਗੁਰਮਤਿ ਨਾਲ ਕਿਵੇਂ ਮੇਲ ਖਾਂਦੀ ਹੈ। ਇਸ 'ਵਾਰ' ਨੂੰ ਗਹੁ ਨਾਲ ਮੁੜ ਮੁੜ ਪੜ੍ਹ ਕੇ ਵੇਖੋ। ਤੁਸੀ ਇਸ ਨਤੀਜੇ 'ਤੇ ਪਹੁੰਚ ਜਾਓਗੇ ਕਿ ਇੱਥੇ ਭਾਈ ਗੁਰਦਾਸ ਜੀ ਨੇ ਆਤਮਕ ਜੀਵਨ ਦੇ ਰਾਹ ਵਿਚ ਆਉਣ ਵਾਲੇ 'ਠੇਡੇ' ਬਿਆਨ ਕੀਤੇ ਹਨ। ਭਾਈ ਸਾਹਿਬ ਇਸ 'ਵਾਰ' ਦੀਆਂ ੨੩ ਪਉੜੀਆਂ ਦੀ ਰਾਹੀਂ ਉਹ ਪੰਜ ਭਾਰੀਆਂ ਰੋਕਾਂ ਦੱਸਦੇ ਹਨ, ਜੋ ਆਤਮ-ਜੀਵਨ ਦੇ ਰਸਤੇ ਵਿਚ ਆਉਂਦੀਆਂ ਹਨ :

(੧) ਐਬ-ਜੋਈ (ਨਿੰਦਿਆ), ਪਉੜੀ ਨੰ: ੧ ਤੋਂ ੭ ਤਕ—੭ ਪਉੜੀਆਂ
(੨) ਨਾ-ਸ਼ੁਕਰਾ-ਪਨ, ਪਉੜੀ ਨੰ: ੮ ਤੋਂ ੧੧ ਤਕ—੪ ਪਉੜੀਆਂ
(੩) ਮੁਫ਼ਤ-ਖ਼ੋਰੀ, ਪਉੜੀ ਨੰ: ੧੨ ਤੋਂ ੧੬ ਤਕ—੫ ਪਉੜੀਆਂ
(੪) ਵਿਖਾਵਾ, ਪਉੜੀ ਨੰ: ੧੭ ਤੋਂ ੧੯ ਤਕ—੩ ਪਉੜੀਆਂ
(੫) ਦੁਨੀਆ ਦਾ ਲਾਲਚ, ਪਉੜੀ ਨੰ: ੨੦ ਤੋਂ ੨੩ ਤਕ—੪ ਪਉੜੀਆਂ

## ਸਾਂਗ

ਜਗਤ ਇਕ ਤਮਾਸ਼ਾ ਹੈ, ਇਕ ਖੇਡ ਹੈ, ਪ੍ਰਭੂ ਬਾਜੀਗਰ ਦਾ ਇਕ ਸਾਂਗ ਹੈ—ਇਹ ਖ਼ਿਆਲ ਗੁਰਬਾਣੀ ਵਿਚ ਅਨੇਕਾਂ ਵਾਰੀ ਲਿਖਿਆ ਮਿਲਦਾ ਹੈ। ਵੰਨਗੀ ਵਜੋਂ :

(ੳ) **ਬਾਜੀਗਰਿ ਡੰਕ ਵਜਾਈ। ਸਭ ਖਲਕ ਤਮਾਸੇ ਆਈ।**
**ਬਾਜੀਗਰ ਸੁਆਂਗੁ ਸਕੇਲਾ। ਅਪੁਨੈ ਰੰਗਿ ਰਵੈ ਅਕੇਲਾ।**

*(ਸੋਰਠਿ ਕਬੀਰ ਜੀ)*

(ਅ) **ਬਾਜੀਗਰਿ ਜੈਸੇ ਬਾਜੀ ਪਾਈ। ਨਾਨਾ ਰੂਪ ਭੇਖ ਦਿਖਲਾਈ।**
**ਸਾਂਗੁ ਉਤਾਰਿ ਥੰਮਿ੍ਓ ਪਾਸਾਰਾ। ਤਬ ਏਕੋ ਏਕੰਕਾਰਾ।੧।੧।**

*(ਸੂਹੀ ਮਹਲਾ ੫)*

ਇਹ ਖ਼ਿਆਲ ਭੀ ਕਈ ਥਾਈਂ ਮਿਲਦਾ ਹੈ ਕਿ ਜਗਤ ਇਕ ਅਖਾੜਾ ਹੈ, ਜਿਥੇ ਜੀਵ-ਪਹਿਲਵਾਨ ਵਿਕਾਰਾਂ ਨਾਲ ਘੋਲ ਕਰ ਰਹੇ ਹਨ। ਵੰਨਗੀ ਵਜੋਂ :

**ਹਉ ਗੋਸਾਈ ਦਾ ਪਹਿਲਵਾਨੜਾ। ਮੈ ਗੁਰ ਮਿਲਿ ਉਚ ਦੁਮਾਲੜਾ।**
**ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ।੧੭।**
**ਵਾਤ ਵਜਨਿ ਟੰਮਕ ਭੇਰੀਆ। ਮਲ ਲਥੇ ਲੈਦੇ ਫੇਰੀਆ।**
**ਨਿਹਤੇ ਪੰਜਿ ਜੁਆਨ ਮੈ, ਗੁਰਿ ਥਾਪੀ ਦਿਤੀ ਕੰਡਿ ਜੀਉ।੧੮।**

*(ਸਿਰੀਰਾਗੁ ਮਹਲਾ ੫)*

ਪਰ ਇਹ ਵਿਕਾਰ ਭੀ ਪ੍ਰਭੂ ਦੀ ਰਚਨਾ ਹੀ ਹਨ, ਪ੍ਰਭੂ ਦਾ 'ਸਾਂਗ' ਹੀ ਹੈ:

**ਮਾਇਆ ਮੋਹ ਮੇਰੈ ਪ੍ਰਭਿ ਕੀਨਾ, ਆਪੇ ਭਰਮਿ ਭੁਲਾਏ।**

*(ਸਿਰੀਰਾਗੁ ਮ: ੩)*

## ਸਿਖ ਦਾ ਕਰਤੱਵ

ਇਸ ਜਗਤ-ਅਖਾੜੇ ਵਿਚ ਸਿਖ ਨੇ ਮਾਇਆ ਦੇ ਇਹਨਾਂ ਕਾਮਾਦਿਕ ਬਲੀ ਸੂਰਮਿਆਂ ਦਾ ਟਾਕਰਾ ਕਰਨਾ ਹੈ:

**ਸਾਧੋ ਮਨ ਕਾ ਮਾਨੁ ਤਿਆਗਹੁ।**
**ਕਾਮ ਕ੍ਰੋਧ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਹੁ।**

*(ਗਉੜੀ ਮ: ੯)*

ਪਰ ਇਹ ਖੇਡ ਕੋਈ ਸੌਖੀ ਖੇਡ ਨਹੀਂ ਹੈ:

**ਜਨ ਨਾਨਕ ਇਹੁ ਖੇਲ ਕਠਿਨ ਹੈ** *(ਗਉੜੀ ਮ: ੯)*

ਕਿਉਂਕਿ ਮਨੁੱਖ ਨੇ ਜਿਨ੍ਹਾਂ ਵਿਕਾਰਾਂ ਦਾ ਟਾਕਰਾ ਕਰਨਾ ਹੈ, ਉਹ ਵਿਕਾਰ ਪਰਮਾਤਮਾ ਨੇ ਆਪ ਹੀ ਪੈਦਾ ਕੀਤੇ ਹੋਏ ਹਨ। ਜਿਸ 'ਸਾਂਗ' ਵਿਚ ਸਿਖ ਨੇ ਪੂਰਾ ਉਤਰਨ ਦਾ ਜਤਨ ਕਰਨਾ ਹੈ, ਉਹ 'ਸਾਂਗ' ਗੁਰੂ-ਪਰਮਾਤਮਾ ਦਾ ਆਪਣਾ ਰਚਿਆ ਹੋਇਆ ਹੈ।

ਸੋ, ਇਸ 'ਸਾਂਗ' ਵਿਚ ਪੂਰਾ ਉਤਰਨ ਦਾ ਸਭ ਤੋਂ ਵਧੀਆ ਤੇ ਸੌਖਾ ਤਰੀਕਾ ਇਹ ਹੈ ਕਿ ਜਿਸ ਦੀ ਬਣਾਈ ਇਹ ਪ੍ਰਬਲ ਮਾਇਆ ਹੈ, ਮਨੁੱਖ ਉਸੇ ਦਾ ਆਸਰਾ ਲਏ, ਸਦਾ ਉਸੇ ਦੇ ਦਰ 'ਤੇ ਅਰਦਾਸ ਕਰਦਾ ਰਹੇ ਕਿ:

**ਸਰਵਰਿ ਪੰਖੀ ਹੇਕੜੋ, ਫਾਹੀਵਾਲ ਪਚਾਸ।**

ਗੁਰਮਤਿ ਦਾ ਇਹੀ ਸਿਧਾਂਤ ਭਾਈ ਗੁਰਦਾਸ ਜੀ ਨੇ 'ਵਾਰ' ਨੰ: ੩੫ ਦੀਆਂ ਅਖ਼ੀਰਲੀਆਂ ੪ ਪਉੜੀਆਂ ਵਿਚ ਦਰਸਾਇਆ ਹੈ।

## ਭਾਈ ਗੁਰਦਾਸ ਦਾ ਸਿਧਾਂਤ

ਅਸੀ ਪਿਛੇ ਵਿਚਾਰ ਕਰ ਆਏ ਹਾਂ ਕਿ 'ਵਾਰ' ਦਾ ਸਾਰਾ ਮਜ਼ਮੂਨ ਲੜੀਵਾਰ ਹੁੰਦਾ ਹੈ। ਹਰੇਕ ਸ਼ਬਦ ਦਾ ਮਜ਼ਮੂਨ ਭੀ ਮਿਲਵਾਂ ਹੀ ਹੁੰਦਾ ਹੈ। ਜੇ ਤੁਸੀ ਕਿਸੇ ਸ਼ਬਦ ਵਿਚੋਂ ਕੋਈ ਇਕ-ਅਧ ਤੁਕ ਵਖਰੀ ਕਰ ਕੇ ਪੜ੍ਹੋ ਵਿਚਾਰੋਗੇ, ਤਾਂ ਕਈ ਵਾਰੀ ਟਪਲਾ ਖਾ ਜਾਉਗੇ।

ਭਾਈ ਗੁਰਦਾਸ ਜੀ ਦੀਆਂ ਅਖ਼ੀਰਲੀਆਂ ੪ ਪਉੜੀਆਂ ਦੀਆਂ ਅਖ਼ੀਰਲੀਆਂ ਚਾਰ ਤੁਕਾਂ ਇਉਂ ਹਨ:

੧. **ਜੇ ਗੁਰੁ ਸਾਂਗੁ ਵਰਤਦਾ, ਸਿਖੁ ਸਿਦਕੁ ਨ ਹਾਰੇ।੨੦।**
੨. **ਸਾਂਗੈ ਅੰਦਰਿ ਸਾਬਤੇ, ਸੇ ਵਿਰਲੇ ਬੰਦੇ।੨੧।**
੩. **ਜੇ ਗੁਰੁ ਭਰਮਾਏ ਸਾਂਗੁ ਕਰਿ, ਕਿਆ ਸਿਖੁ ਵਿਚਾਰਾ।੨੨।**
੪. **ਸਾਂਗੈ ਅੰਦਰਿ ਸਾਬਤਾ, ਜਿਸੁ ਗੁਰੂ ਸਹਾਏ।੨੩।**

## ਇਹਨਾਂ ਦਾ ਮਿਲਵਾਂ ਭਾਵ

ਇਸ ਜਗਤ-ਖੇਡ ਵਿਚ, ਇਸ ਜਗਤ-ਅਖਾੜੇ ਵਿਚ, ਇਸ ਜਗਤ-ਰਣਭੂਮੀ ਵਿਚ ਹਰੇਕ ਗੁਰਸਿੱਖ ਦਾ ਇਹ ਕਰਤੱਬ ਹੋਣਾ ਚਾਹੀਦਾ ਹੈ ਕਿ ਉਹ

ਵਿਕਾਰਾ ਦਾ ਟਾਕਰਾ ਕਰੇ। ਪਰ ਇਹ ਕਰਤੱਬ ਕੋਈ ਸੌਖੀ ਖੇਡ ਨਹੀਂ ਹੈ, ਕੋਈ ਵਿਰਲੇ ਬੰਦੇ ਕਾਮਯਾਬ ਹੁੰਦੇ ਹਨ, ਕਿਉਂਕਿ ਮਾਇਆ ਦਾ ਰਚਨਹਾਰ ਭੀ ਪ੍ਰਭੂ ਆਪ ਹੀ ਹੈ, ਤੇ ਜੀਵਾਂ ਨੂੰ ਮਾਇਆ ਦੇ ਪੰਜੇ ਵਿਚ ਫਸਾਣ ਵਾਲਾ ਭੀ ਆਪ ਹੀ ਹੈ। ਸੋ ਇਹਨਾਂ ਦੀ ਮਾਰ ਤੋਂ ਬਚਣ ਦਾ ਸੌਖਾ ਤਰੀਕਾ ਇਹ ਹੈ ਕਿ ਜਿਸ ਨੇ ਮਾਇਆ ਰਚੀ ਹੈ, ਮਨੁੱਖ ਆਪਣੀ ਸਿਆਣਪ, ਚੁਤਰਾਈ ਛੱਡ ਕੇ ਉਸੇ ਦਾ ਆਸਰਾ ਲਏ।

ਹੂ-ਬ-ਹੂ ਇਹੀ ਖ਼ਿਆਲ ਭਾਈ ਗੁਰਦਾਸ ਜੀ ਨੇ ਇਸੇ ਹੀ ਤਰਤੀਬ ਵਿਚ ਵਾਰ ਨੰ: ੧੩ ਵਿਚ ਦਿੱਤਾ ਹੈ। ਪਾਠਕਾਂ ਦੀ ਦਿਲਚਸਪੀ ਲਈ ਉਹ ਅਸਲ ਤੁਕਾਂ ਪੇਸ਼ ਕੀਤੀਆਂ ਜਾਂਦੀਆਂ ਹਨ :

੧. **ਗੁਰਮੁਖਿ ਮਾਰਗਿ ਚੱਲਣਾ, ਛਡਿ ਖੱਬੈ ਸੱਜੇ।** ਪਉੜੀ ਨੰ: ੧੫।

੨. **ਵਿਰਲਾ ਹੀ ਠਹਿਰਾਂਵਦਾ ਦਰਗਾਹ ਗੁਰ ਪੀਰਾ।੧੬।**

੩. **ਮਾਰਗੁ ਖੰਡੇ-ਧਾਰ ਹੈ, ਭਵਜਲਿ ਭਰਨਾਲਾ।**
**ਵਾਲਹੁ ਨਿਕਾ ਆਖੀਐ, ਗੁਰ ਪੰਥੁ ਨਿਰਾਲਾ।**
**ਹਉਮੈ ਬਜਰੁ ਭਾਰੁ ਹੈ, ਦੁਰਮਤਿ ਦੁਰਾਲਾ।੧੭।**

ਇਸ ਵਾਸਤੇ :

੪. **ਗੁਰਮਤਿ ਆਪੁ ਗਵਾਇ ਕੈ, ਸਿਖੁ ਜਾਇ ਸੁਖਾਲਾ।੧੭।**

## ਇਸ ਮਨ-ਘੜਤ ਕਹਾਣੀ ਦਾ ਪਿਛੋਕੜ

ਗੁਰੂ ਨਾਨਕ ਦੇਵ ਜੀ ਨੇ ਉਹਨਾਂ ਕ੍ਰੋੜਾਂ ਬੰਦਿਆਂ ਵਿਚ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਦਾ ਬੀੜਾ ਚੁਕਿਆ, ਜਿਨ੍ਹਾਂ ਨੂੰ ਉੱਚ-ਜਾਤੀਏ ਲੋਕਾਂ ਨੇ ਸ਼ੂਦਰ ਆਖ ਆਖ ਕੇ ਸਦੀਆਂ ਤੋਂ ਪੈਰਾਂ ਹੇਠ ਲਤਾੜਿਆ ਹੋਇਆ ਸੀ। ਹਾਕਮ-ਜਮਾਤਾਂ ਦੀ ਹਮਦਰਦੀ ਭੀ ਉੱਚ-ਜਾਤੀਏ ਲੋਕਾਂ ਨਾਲ ਹੀ ਹੋਣੀ ਕੁਦਰਤੀ ਗੱਲ ਸੀ। ਗ਼ਰੀਬਾਂ ਨੂੰ ਲਤਾੜ ਰੱਖਣ ਦੀ ਨੀਤੀ ਨੂੰ ਜੀਉਂਦੇ ਰੱਖਣ ਲਈ ਇਹਨਾਂ ਜਮਾਤਾਂ ਦਾ ਗੱਠ-ਜੋੜ ਭੀ ਕੁਦਰਤੀ ਗੱਲ ਸੀ।

ਗੁਰੂ ਨਾਨਕ ਪਾਤਿਸ਼ਾਹ ਦੀ ਪੈਦਾ ਕੀਤੀ ਅਗਾਂਹ-ਵਧੂ ਤਾਕਤ ਨੂੰ ਕੁਚਲਣ ਲਈ ਤਲਵਾਰ ਵਰਤੀ ਗਈ, ਰੱਜ ਕੇ ਵਰਤੀ ਗਈ, ਪਰ :

**ਮੰਨੂੰ ਸਾਡੀ ਦਾਤਰੀ, ਅਸੀ ਮੰਨੂੰ ਦੇ ਸੋਏ।**
**ਜਿਉਂ ਜਿਉਂ ਸਾਨੂੰ ਵਢਦਾ, ਅਸੀਂ ਦੂਣ ਸਵਾਏ ਹੋਏ।**

ਤਲਵਾਰ ਕਾਮਯਾਬ ਨਾ ਹੋਈ। ਗੁਰੂ-ਘਰ ਨੂੰ ਪਾੜ ਕੇ ਜਗੀਰਾਂ ਭੀ ਵੰਡੀਆਂ ਗਈਆਂ। ਇਸ ਤਰ੍ਹਾਂ ਭੀ ਮਨ-ਭਾਉਂਦੀ ਸਫਲਤਾ ਨਾ ਹੋ ਸਕੀ। ਤਲਵਾਰ ਨਾਲੋਂ ਭੀ ਖ਼ਤਰਨਾਕ ਹਥਿਆਰ ਵਰਤਿਆ ਗਿਆ। ਉਹ ਸੀ ਸਿਖ ਧਰਮ ਤੇ ਸਿਖ-ਇਤਿਹਾਸ ਦੇ ਵਿਰੁੱਧ ਅੰਦਰੋ ਅੰਦਰ ਝੂਠਾ ਤੇ ਵਿਹੁਲਾ ਪਰਚਾਰ। ਅੱਖਾਂ ਖੋਲ੍ਹ ਕੇ ਇਤਿਹਾਸ ਨੂੰ ਪੜ੍ਹਨ ਵਾਲਿਆਂ ਤੋਂ ਉਹ ਲੁਕ ਨਹੀਂ ਸਕਦਾ ਸੀ। ਪਰ ਫਿਰ ਵੀ ਵੈਰੀਆਂ ਦੀ ਇਹ ਲੁਕਵੀਂ ਚੋਟ ਕਾਫ਼ੀ ਹੱਦ ਤਕ ਉਹਨਾਂ ਲਈ ਕਾਮਯਾਬ ਰਹੀ ਹੈ।

ਆਪਣੇ 'ਇਤਿਹਾਸ' ਨੂੰ ਪੜ੍ਹ ਕੇ ਵੇਖੋ। ਇਸ ਵਿਚ ਅਨੇਕਾਂ ਐਸੀਆਂ ਗੱਲਾਂ ਗੁਰੂ-ਸ਼ਾਨ ਦੇ ਵਿਰੁੱਧ ਦਰਜ ਚਲੀਆਂ ਆ ਰਹੀਆਂ ਹਨ, ਜੋ ਸਿਦਕੀ ਹਿਰਦਿਆਂ ਲਈ ਅਸਹਿ ਹਨ।

ਕੌਣ ਨਹੀਂ ਜਾਣਦਾ ਕਿ ਸਿਖ ਧਰਮ ਦੇ ਅਕਾਸ਼ ਵਿਚ ਭਾਈ ਗੁਰਦਾਸ ਜੀ ਇਕ ਬੇ-ਹੱਦ ਰੌਸ਼ਨ ਸਤਾਰਾ ਹਨ? ਉਹਨਾਂ ਦੀ ਜ਼ਬਰਦਸਤ ਲੇਖਣੀ ਰਹਿੰਦੀ-ਦੁਨੀਆ ਤਕ ਸਿਖ-ਹਿਰਦਿਆਂ ਨੂੰ ਗੁਰੂ-ਚਰਨਾਂ ਨਾਲ ਜੋੜਦੀ ਰਹੇਗੀ, ਤੇ ਸੀਨੇ ਵਿੰਨ੍ਹਦੀ ਰਹੇਗੀ। ਉਹਨਾਂ ਦੀ ਉਸ ਲੇਖਣੀ ਦਾ ਬਲ ਕਮਜ਼ੋਰ ਕਰਨ ਲਈ ਜ਼ਰੂਰੀ ਸੀ ਕਿ ਕੋਈ ਗੁੱਝੀ ਚੋਟ ਲਾਈ ਜਾਏ। ਵੈਰੀ ਦੀ ਉਸ ਚੋਟ ਨੂੰ ਨਾ ਸਮਝਦੇ ਹੋਏ ਅਸੀ ਹੁਣ ਤਕ ਭਾਈ ਗੁਰਦਾਸ ਜੀ ਦੀ ਨਿਰਾਦਰੀ ਫ਼ਖ਼ਰ ਨਾਲ ਕਰਦੇ ਆ ਰਹੇ ਹਾਂ। ਪਰ ਹੁਣ ਸੰਭਲਣ ਦਾ ਵੇਲਾ ਹੈ।



# ਮੇਰਾ ਜੀਵਨ-ਫ਼ਲਸਫ਼ਾ

## ਇਕ ਲਤੀਫ਼ਾ

ਬੜੀ ਪੁਰਾਣੀ ਗੱਲ ਹੈ, ਇਕ ਲਤੀਫ਼ਾ (ਹਾਸੇ-ਭਰਿਆ ਟੋਟਕਾ) ਸੁਣਿਆ ਸੀ। ਇਕ ਵਾਰੀ ਦਰਿਆ ਦੇ ਪੱਤਣ 'ਤੇ ਦੋ ਰਾਹੀ ਆ ਇਕੱਠੇ ਹੋਏ। ਦੋਹਾਂ ਨੇ ਬੇੜੀ ਵਿਚ ਦਰਿਆ ਤੋਂ ਪਾਰ ਲੰਘਣਾ ਸੀ। ਦੋਵੇਂ ਬੇੜੀ ਵਿਚ ਬੈਠ ਗਏ। ਮਲਾਹ ਨੇ ਬੇੜੀ ਠੇਲ੍ਹ ਦਿਤੀ। ਉਹ ਰਾਹੀ ਆਪੋ ਵਿਚ ਗੱਲੀਂ ਲਗ ਗਏ। ਇਕ ਨੇ ਦੂਜੇ ਨੂੰ ਪੁੱਛਿਆ—ਸੁਣਾ ਭਈ! ਤੂੰ ਫ਼ਲਸਫ਼ਾ ਪੜ੍ਹਿਆ ਹੋਇਆ ਹੈਂ? ਦੂਜੇ ਨੇ ਇਸ ਦਾ ਉੱਤਰ 'ਨਹੀਂ' ਵਿਚ ਦਿੱਤਾ। ਫ਼ਲਸਫ਼ੇ ਵਾਲੇ ਨੇ ਕਿਹਾ ਕਿ ਤੂੰ ਆਪਣੀ ਅੱਧੀ ਉਮਰ ਅਜਾਈਂ ਹੀ ਗਵਾ ਲਈ ਹੈ। ਬੇੜੀ ਦਰਿਆ ਦੇ ਅੱਧ ਵਿਚ ਪਹੁੰਚ ਗਈ, ਉੱਥੇ ਵਹਿਣ ਬੜਾ ਤੇਜ਼ ਤੇ ਡੂੰਘਾ ਸੀ। ਇਤਨੇ ਨੂੰ ਬੜਾ ਝੱਖੜ ਚੜ੍ਹ ਆਇਆ। ਦੂਜੇ ਰਾਹੀ ਨੇ ਪਹਿਲੇ ਪਾਸੋਂ ਪੁਛਿਆ—ਸੁਣਾ ਸੱਜਣਾ! ਤਰਨਾ ਜਾਣਦਾ ਹੈਂ। ਫ਼ਿਲਾਸਫ਼ਰ ਨੇ ਕਿਹਾ—'ਨਹੀਂ'। ਤਾਂ ਉਸ ਦੂਜੇ ਰਾਹੀ ਨੇ ਆਇਆ—ਤਰਨੋਂ ਕੋਰਾ ਹੋਣ ਕਰਕੇ ਤੂੰ ਆਪਣੀ ਸਾਰੀ ਹੀ ਉਮਰ ਗਵਾ ਲਈ। ਇਸ ਆ ਰਹੇ ਝੱਖੜ ਨੇ ਜੇ ਬੇੜੀ ਡੋਬ ਦਿੱਤੀ, ਤਾਂ ਤੂੰ ਦਰਿਆ ਵਿਚ ਡੁੱਬ ਜਾਵੇਂਗਾ।

ਆਮ ਤੌਰ ਤੇ ਇਹੀ ਹਾਲ ਇਸ ਸੰਸਾਰ-ਸਮੁੰਦਰ ਵਿਚ ਉਸ ਮਨੁੱਖ ਦਾ ਹੁੰਦਾ ਹੈ ਜੋ ਧਾਰਮਿਕ ਪੁਸਤਕਾਂ ਜਾਂ ਫ਼ਲਸਫ਼ੇ ਦੀਆਂ ਪੁਸਤਕਾਂ ਤੋਂ ਜੀਵਨ-ਫ਼ਲਸਫ਼ਾ ਜ਼ਬਾਨੀ ਯਾਦ ਕਰ ਕੇ ਹੋਰਨਾਂ ਨੂੰ ਸੁਣਾਂਦਾ ਫਿਰਦਾ ਹੈ। ਇਸ ਮਾਂਗਵੇਂ ਫ਼ਲਸਫ਼ੇ ਦੇ ਉਹਲੇ ਉਸ ਦੀਆਂ ਆਪਣੀਆਂ ਜੀਵਨ-ਉਕਾਈਆਂ ਲੁਕੀਆਂ ਰਹਿੰਦੀਆਂ ਹਨ। ਜਦੋਂ ਵਾਸ਼ਨਾ ਦੀਆਂ ਠਿੱਲ੍ਹਾਂ ਵਿਚ ਉਸ ਦੀ ਜੀਵਨ-ਨਈਆ ਕਾਬੂ ਆ ਜਾਂਦੀ ਹੈ, ਜਾਂ ਡੋਲ ਜਾਂਦੀ ਹੈ, ਕਈ ਵਾਰੀ ਡੁੱਬ ਹੀ ਜਾਂਦੀ ਹੈ।

## ਜੀਵਨ-ਫ਼ਲਸਫ਼ਾ ਆਪੋ ਆਪਣਾ

ਹਰੇਕ ਮਨੁੱਖ ਦਾ ਜੀਵਨ-ਫ਼ਲਸਫ਼ਾ ਤਕਰੀਬਨ ਆਪੋ-ਆਪਣਾ ਹੀ ਹੋਣਾ ਚਾਹੀਦਾ ਹੈ। ਉਹੀ ਫ਼ਲਸਫ਼ਾ ਉਸ ਦੀ ਜੀਵਨ-ਬੇੜੀ ਦਾ ਸਹਾਰਾ ਬਣ ਸਕਦਾ ਹੈ। ਪਰ ਇਹ ਭੀ ਠੀਕ ਹੈ ਕਿ ਮਨੁੱਖ ਜਿਸ ਧਰਮ-ਗ੍ਰੰਥ ਨੂੰ ਆਪਣੀ ਜ਼ਿੰਦਗੀ ਦਾ ਰਾਹਬਰ ਬਣਾਂਦਾ ਹੈ, ਜਿਸ ਬਾਣੀ ਨੂੰ ਆਪਣੇ ਮਨ ਦੀ ਥੰਮ੍ਹੀ ਬਣਾਂਦਾ ਹੈ, ਉਸੇ ਦੀ ਰੰਗਣ ਵਿਚ ਹੀ ਉਹ ਸਦਾ ਰੰਗਿਆ ਰਹਿੰਦਾ ਹੈ, ਉਸ ਬਾਣੀ ਦਾ ਜੀਵਨ-ਫ਼ਲਸਫ਼ਾ ਉਸ ਮਨੁੱਖ ਦੇ ਜੀਵਨ ਉੱਤੇ ਪੂਰਾ ਪਰਭਾਵ ਪਾ ਲੈਂਦਾ ਹੈ। ਜਦੋਂ ਮਨੁੱਖ ਆਪਣੀਆਂ ਹੱਡ-ਬੀਤੀਆਂ ਵਲ ਧਿਆਨ ਮਾਰ ਕੇ ਕੋਈ ਜੀਵਨ-ਸਿਧਾਂਤ ਥਾਪਦਾ ਹੈ, ਤਾਂ ਸੁਤੇ ਹੀ ਉਸ ਦਾ ਜੀਵਨ-ਸਿਧਾਂਤ ਆਪਣੇ ਰਾਹਬਰ ਦੇ ਸਿਧਾਂਤਾਂ ਦੇ ਅਨੁਕੂਲ ਹੀ ਹੋ ਜਾਂਦਾ ਹੈ।

## ਪਰਮਾਤਮਾ ਆਪ ਹੀ ਢੋਅ ਢੁਕਾਂਦਾ ਹੈ

ਬੜੇ ਬੜੇ ਧਨਾਢ ਅਤੇ ਵਿਦਵਾਨ ਮਨੁੱਖਾਂ ਦੇ ਪੁੱਤਰ ਲਾਲ-ਬੁਝੱਕੜ ਹੀ ਰਹਿ ਜਾਂਦੇ ਹਨ। ਪਿਉ ਦਾ ਧਨ, ਪਿਉ ਦੀ ਵਿਦਿਆ ਉਹਨਾਂ ਨੂੰ ਜੀਵਨ-ਦੌੜ ਵਿਚ ਸੁਚੇਤ ਨਹੀਂ ਬਣਾ ਸਕਦੇ। ਅਸੀ ਕਹਿ ਦਿਆ ਕਰਦੇ ਹਾਂ ਕਿ ਅਜਿਹੇ ਘਰਾਂ ਵਿਚ ਮਾਪਿਆਂ ਦੇ ਲਾਡ ਬੱਚਿਆਂ ਨੂੰ ਬਰਬਾਦ ਕਰ ਦੇਂਦੇ ਹਨ। ਪਰ ਇਸ ਵਿਚ ਬਰਬਾਦ ਹੋਣ ਵਾਲੇ ਬੱਚੇ ਦਾ ਕੀ ਦੋਸ਼! ਪੈਦਾ ਕਰਨ ਵਾਲਾ ਕਰਤਾਰ ਉਸ ਦੇ ਵਾਸਤੇ ਵਾਤਾਵਰਨ ਹੀ ਅਜਿਹਾ ਬਣਾਈ ਰੱਖਦਾ ਹੈ ਜਿੱਥੇ ਉਹ ਬੁੱਧੂ ਹੀ ਬਣੇ।

ਅੱਤ ਗ਼ਰੀਬ ਘਰਾਂ ਵਿਚ, ਜਿੱਥੇ ਤਨ ਨੂੰ ਲੋੜੀਂਦਾ ਕਪੜਾ ਅਤੇ ਖਾਣ ਨੂੰ ਰੱਜਵਾਂ ਅੰਨ ਭੀ ਨਸੀਬ ਨਹੀਂ ਹੁੰਦੇ, ਉਹ ਅਜਿਹੇ ਢੋਅ ਢੁਕਾਂਦਾ ਹੈ ਕਿ ਉਸ ਗ਼ਰੀਬ ਘਰ ਵਿਚ ਜੰਮੇ ਬੱਚੇ ਦਾ ਜੀਵਨ ਚਮਕ ਪੈਂਦਾ ਹੈ।

## ਹਮਦਰਦ ਉਸਤਾਦ (ਪ੍ਰਾਇਮਰੀ ਤੋਂ ਮਿਡਲ ਤਕ)

ਸਾਡੇ ਪਿੰਡ ਤੋਂ ਅੱਧ ਕੁ ਮੀਲ 'ਤੇ ਹੀ ਪ੍ਰਾਇਮਰੀ ਸਕੂਲ ਸੀ। ਮੇਰਾ ਪਿਉ ਹੈ ਸੀ ਤਾਂ ਬੜਾ ਗ਼ਰੀਬ, ਪਰ ਉਸ ਨੇ ਮੈਨੂੰ ਉੱਥੇ ਪਹਿਲੀ ਜਮਾਤ ਵਿਚ ਦਾਖ਼ਲ ਕਰਾ ਦਿੱਤਾ। ਸਾਰੀ ਜਮਾਤ ਵਿਚ ਸਰੀਰਕ ਤੌਰ 'ਤੇ ਸਭ ਤੋਂ ਕਮਜ਼ੋਰ ਤੇ ਉਮਰੋਂ ਛੋਟਾ ਹੀ ਸਾਂ। ਇਹ ਬੜੀ ਪੁਰਾਣੀ ਗੱਲ ਹੈ, ੧੮੯੮ ਦੀ। ਪੰਜਾਬ ਵਿਚ ਅੰਗਰੇਜ਼ੀ ਰਾਜ ਦੇ ਪੈਰ ਲੱਗਿਆਂ ਅਜੇ ਪੰਜਾਹ-ਸੱਠ ਸਾਲ ਹੀ ਹੋਏ ਸਨ। ਪ੍ਰਾਇਮਰੀ ਸਕੂਲ

ਭੀ ਕਿਤੇ ਟਾਵੇਂ-ਟਾਵੇਂ ਹੀ ਸਨ। ਇਮਤਿਹਾਨ ਆਇਆ। ਚਾਰ ਪੰਜ ਸਕੂਲਾਂ ਦਾ ਇਮਤਿਹਾਨ ਇਕੋ ਥਾਂ ਰੱਖਿਆ ਗਿਆ। ਸਾਡੇ ਪਿੰਡ ਤੋਂ ਉਹ ਕਸਬਾ ਚਾਰ ਮੀਲਾਂ 'ਤੇ ਸੀ। ਮੇਰਾ ਪਿਉ ਮੇਰੇ ਨਾਲ ਗਿਆ। ਨਾਰੋਵਾਲ ਤੋਂ ਸ਼ਾਹਦਰੇ ਨੂੰ ਜਾਣ ਵਾਲੀ ਸੜਕ ਦੇ ਕੰਢੇ 'ਤੇ ਸਾਨੂੰ ਸੜਕ ਦੇ ਦੁਆਲੇ ਦੀਆਂ ਖਾਲੀਆਂ ਵਿਚ ਬਿਠਾਇਆ ਗਿਆ। ਇਮਤਿਹਾਨ ਲੈਣ ਆਇਆ ਇਨਸਪੈੱਕਟਰ ਬੜੇ ਕਰੜੇ ਸੁਭਾਵ ਵਾਲਾ ਸੀ। ਉਸ ਨੇ ਆਉਂਦਿਆਂ ਹੀ ਕਿਸੇ ਗੱਲੋਂ ਖ਼ਫ਼ਾ ਹੋ ਕੇ ਸਾਡੇ ਸਕੂਲ ਦੇ ਹੈੱਡਮਾਸਟਰ ਸਾਹਿਬ ਨੂੰ ਉਥੋਂ ਕੱਢ ਦਿਤਾ। ਜਲਾਲਦੀਨ ਉਹਨਾਂ ਦਾ ਨਾਂ ਸੀ, ਨਾਰੋਵਾਲ ਦੇ ਰਹਿਣ ਵਾਲੇ। ਅਸੀ ਉਹਨਾਂ ਨੂੰ 'ਕਾਜ਼ੀ ਜੀ' ਕਹਿ ਕੇ ਬੁਲਾਇਆ ਕਰਦੇ ਸਾਂ।

ਉਹਨਾਂ ਨੂੰ ਝਾੜ-ਝੰਬ ਕਰ ਕੇ ਉਹ ਸਿੱਧਾ ਸਾਡੀ ਪਹਿਲੀ ਜਮਾਤ ਵਲ ਆਇਆ। ਸਭ ਮੁੰਡੇ ਤੇ ਉਸਤਾਦ ਸਹਿਮ ਗਏ ਹੋਏ ਸਨ। ਆਉਂਦਿਆਂ ਹੀ ਉਹ ਮੇਰੇ ਉੱਤੇ ਆ ਕੜਕਿਆ, ਤੇ ਕਹਿਣ ਲੱਗਾ, "ਤੀਨ ਕਾ ਪਹਾੜਾ ਸੁਣਾਓ।" ਪਤਾ ਨਹੀਂ ਮੇਰੇ ਮਾਲਕ ਨੇ ਕੀ ਖੇਡ ਵਰਤਾਈ! ਮੈਂ ਭੀ ਕੜਕ ਕੇ ਹੀ ਉਹ ਪਹਾੜਾ ਸੁਣਾ ਦਿੱਤਾ। ਬੱਸ! ਉਸ ਦੀ ਕੜਕ ਕੜੱਕ ਹੋ ਗਈ। ਸਾਡੇ ਕਾਜ਼ੀ ਜੀ ਨੂੰ ਉਸ ਨੇ ਖੁਸ਼ ਹੋ ਕੇ ਵਾਪਸ ਸੱਦ ਲਿਆ। ਕਾਜ਼ੀ ਜੀ ਨੇ ਉਸੇ ਦਿਨ ਤੋਂ ਹੀ ਮੈਨੂੰ ਥਾਪਣਾ ਦੇਣੀ ਸ਼ੁਰੂ ਕਰ ਦਿੱਤੀ। ਪੜ੍ਹਾਈ ਵਿਚ ਮੇਰਾ ਹੌਸਲਾ ਵਧਦਾ ਗਿਆ। ਮੇਰੇ ਗ਼ਰੀਬ ਪਿਉ ਦੇ ਦਿਲ ਵਿਚ ਭੀ ਚਾਉ ਪੈਦਾ ਹੋ ਗਿਆ, ਮੈਨੂੰ ਪੜ੍ਹਾਣ ਦਾ।

ਸਾਡੇ ਪਿੰਡ ਤੋਂ ਪੰਜ ਮੀਲਾਂ 'ਤੇ ਮਿਡਲ ਸਕੂਲ ਸੀ। ਕਾਜ਼ੀ ਜੀ ਦੀ ਪ੍ਰੇਰਨਾ ਨੇ ਮੇਰੇ ਗ਼ਰੀਬ ਪਿਉ ਦਾ ਹੌਸਲਾ ਵਧਾਇਆ। ਪੰਜਵੀਂ ਜਮਾਤ ਪਾਸ ਕਰ ਕੇ ਮੈਂ ਮਿਡਲ ਸਕੂਲ ਵਿਚ ਦਾਖ਼ਲ ਹੋ ਗਿਆ। ਛੇਵੀਂ ਪਾਸ ਕਰ ਕੇ ਸਤਵੀਂ ਜਮਾਤੇ ਚੜ੍ਹਿਆ। ਇਸ ਜਮਾਤ ਵਾਸਤੇ ਇਕ ਨਵੇਂ ਪੰਡਤ ਜੀ ਆਏ, ਦੂਰੋਂ ਸਿਆਲਕੋਟ ਦੇ ਨੇੜੇ ਕਸਬਾ ਸੰਬੜਿਆਲ ਤੋਂ। ਇਹਨਾਂ ਦਾ ਨਾਂ ਸੀ ਪੰਡਤ ਸ਼ਿਵ ਦਿਆਲ। ਸੰਬੜਿਆਲ ਵਿਚ ਭੀ ਇਕ ਮਿਡਲ ਸਕੂਲ ਸੀ। ਸਾਰੇ ਜ਼ਿਲਾ ਸਿਆਲਕੋਟ ਵਿਚ ਚਾਰ ਸਕੂਲ ਸਨ। ਉਹਨਾਂ ਪਹਿਲੇ ਹੀ ਦਿਨ ਸਾਰੀ ਨਵੀਂ ਜਮਾਤ ਦਾ ਇਮਤਿਹਾਨ ਲਿਆ, ਯੂਕਲਿਡ ਦੇ ਮਜ਼ਮੂਨ ਦਾ। ਛੇਵੀਂ ਜਮਾਤ ਵਿਚ ਪੜ੍ਹੀ ਕਿਤਾਬ ਦੀ ਪੰਜਵੀਂ ਸ਼ਕਲ ਉਹਨਾਂ ਤਖ਼ਤਾ-ਸਿਆਹ ਉੱਤੇ ਖਿਚ ਦਿਤੀ। ਵਾਰੋ-ਵਾਰੀ ਹਰੇਕ ਮੁੰਡੇ ਨੂੰ ਸੱਦਦੇ ਗਏ। ਮੁੰਡਿਆਂ ਘੋਟਾ ਮਾਰਿਆ ਹੋਇਆ ਸੀ ਕਿਤਾਬੀ। ਉਹ ਜ਼ਬਾਨੀ ਹੀ ਅਲਫ਼, ਬੇ, ਜੀਮ ਆਖ ਆਖ ਕੇ ਸੁਣਾਣ ਦਾ

ਜਤਨ ਕਰਦੇ ਗਏ। ਪਰ ਪੰਡਤ ਜੀ ਨੇ ਤਖ਼ਤਾ-ਸਿਆਹ ਉੱਤੇ ਇਹ ਅੱਖਰ ਲਿਖੇ ਹੀ ਨਹੀਂ ਸਨ। ਅਖ਼ੀਰ 'ਤੇ ਮੇਰੀ ਵਾਰੀ ਆਈ। ਮੈਂ ਤਖ਼ਤਾ-ਸਿਆਹ ਦੇ ਕੋਲ ਜਾ ਕੇ, ਚਾਕ ਦੀ ਡਲੀ ਹੱਥ ਵਿਚ ਲੈ ਕੇ ਸ਼ਕਲ ਉੱਤੇ ਨਿਸ਼ਾਨ ਲਾ ਲਾ ਕੇ ਉਹ ਸਾਰੀ ਸ਼ਕਲ ਸੁਣਾ ਦਿੱਤੀ।

ਬੱਸ! ਉਸੇ ਦਿਨ ਤੋਂ ਪੰਡਤ ਜੀ ਨੇ ਮੇਰੀ ਪੜ੍ਹਾਈ ਦੀ ਪੂਰੀ ਨਿਗਰਾਨੀ ਸ਼ੁਰੂ ਕਰ ਦਿੱਤੀ। ਤੇ, ਮਿਡਲ ਦੇ ਇਮਤਿਹਾਨ ਵਿਚ ਮੈਂ ਸਾਰੇ ਡਵੀਜ਼ਨ ਵਿਚ ਪਹਿਲੇ ਦਰਜੇ 'ਤੇ ਆਇਆ, ਪੰਜਾਬ ਵਿਚ ਸਤਵੇਂ ਦਰਜੇ। ਮੈਨੂੰ ਛੇ ਰੁਪਏ ਮਹੀਨਾ ਵਜ਼ੀਫ਼ਾ ਮਿਲ ਗਿਆ। ਮੇਰੇ ਗ਼ਰੀਬ ਪਿਉ ਨੇ ਫਿਰ ਹੌਸਲਾ ਕੀਤਾ, ਤੇ ਮੈਨੂੰ ਹਾਈ ਸਕੂਲ ਵਿਚ ਜਾ ਦਾਖ਼ਲ ਕਰਾਇਆ, ਸ਼ਹਿਰ ਪਸਰੂਰ ਸਾਡੇ ਪਿੰਡ ਤੋਂ ਵੀਹ ਮੀਲਾਂ ਦੀ ਵਿੱਥ 'ਤੇ।

## ਪਿਛਲੇ ਸੰਸਕਾਰ (ਕੇਸ)

ਆਮ ਤੌਰ 'ਤੇ ਘਰ ਵਾਸਤੇ ਕੋਈ ਖਾਣ-ਪੀਣ ਦੀ ਚੀਜ਼ ਮੈਂ ਕਦੇ ਨਹੀਂ ਖ਼ਰੀਦੀ। ਪਰ ਜੇ ਕਦੇ ਰੱਬ-ਸਬੱਬੀਂ ਕੋਈ ਫਲ ਖ਼ਰੀਦਣ ਵਾਸਤੇ ਮੈਂ ਕਿਸੇ ਫਲਾਂ ਵਾਲੀ ਵੱਡੀ ਦੁਕਾਨ 'ਤੇ ਚਲਾ ਜਾਵਾਂ, ਤਾਂ ਮੇਰੀ ਨਜ਼ਰ ਸਿਰਫ਼ ਉਹਨਾਂ ਫਲਾਂ 'ਤੇ ਹੀ ਟਿਕਦੀ ਹੈ ਜੋ ਮੈਂ ਖਾਂਦਾ-ਵਰਤਦਾ ਹਾਂ, ਜੋ ਮੈਂ ਨਿਤ ਵੇਖਦਾ ਹਾਂ। ਦੁਕਾਨ ਵਿਚ ਹੋਰ ਕਈ ਕਿਸਮਾਂ ਦੇ ਦਿਸਉਰੀ ਫਲ ਪਏ ਹੁੰਦੇ ਹਨ, ਮੇਰੇ ਅੰਦਰ ਕਦੇ ਉਹਨਾਂ ਵਾਸਤੇ ਕੋਈ ਖਿੱਚ ਨਹੀਂ ਪਈ। ਇਹਨਾਂ ਦੁਕਾਨਾਂ ਵਿਚ ਕਈ ਵਾਰ ਨਜ਼ਰੀਂ ਪਏ ਮਿੱਟੀ ਦੇ ਗਰੋਲੇ ਜਿਹੇ; ਪਰ ਅੱਖਾਂ ਨੂੰ ਇਹ ਕਦੇ ਭੀ ਨਾ ਜਚੇ। ਇਕ ਵਾਰੀ ਖ਼ਾਲਸਾ ਕਾਲਜ ਵਿਚ ਸਾਡੇ ਇਕ ਗੁਆਂਢੀ ਦੇ ਘਰ ਕੋਈ ਰਿਸ਼ਤੇਦਾਰ ਆਏ। ਉਹਨਾਂ ਵਾਸਤੇ ਉਹ ਕਈ ਕਿਸਮਾਂ ਦੇ ਫਲ ਭੀ ਲਿਆਏ। ਗੁਆਂਢੀਆਂ ਨੇ ਮਿੱਟੀ ਦੇ ਗਰੋਲਿਆਂ ਵਰਗੇ ਫਲ ਸਾਨੂੰ ਭੀ ਦਿਤੇ ਤੇ ਕਹਿਣ ਲੱਗੇ, "ਅਹਿ ਲਉ ਚੀਕੂ, ਇਹ ਬੜੇ ਮਿੱਠੇ ਹੁੰਦੇ ਹਨ।" ਉਸ ਦਿਨ ਤੋਂ ਸਾਡੀ ਉਹਨਾਂ ਚੀਕੂਆਂ ਨਾਲ ਸਾਂਝ ਬਣ ਗਈ ਹੈ। ਸਾਡੇ ਅੰਦਰ ਉਹਨਾਂ ਦੇ ਸੁਆਦ ਦੇ ਸੰਸਕਾਰ ਟਿਕ ਗਏ ਹਨ। ਤੇ, ਹੁਣ ਅਸੀ ਉਚੇਚੀ ਭਾਲ ਕਰ ਕੇ ਭੀ ਚੀਕੂ ਖਰੀਦਦੇ ਹਾਂ।

ਹਰੇਕ ਪ੍ਰਾਣੀ ਦੇ ਅੰਦਰ ਆਪਣੀਆਂ ਹੱਡ-ਬੀਤੀਆਂ ਦੇ ਸੰਸਕਾਰ ਇਕੱਠੇ ਹੋਏ ਰਹਿੰਦੇ ਹਨ। ਸਿਰਫ਼ ਇਸੇ ਜਨਮ ਦੇ ਨਹੀਂ, ਪਿਛਲੇ ਅਨੇਕਾਂ ਜਨਮਾਂ ਦੇ ਭੀ। ਜੀਵਨ ਇਕ ਵਹਿੰਦੀ ਨਦੀ ਸਮਾਨ ਜੂ ਹੋਇਆ।

ਸੰਨ ੧੯੦੨ ਵਿਚ ਮੈਂ ਛੇਵੀਂ ਜਮਾਤ ਵਿਚ ਪੜ੍ਹਨ ਲਈ ਮਿਡਲ ਸਕੂਲ

ਵਿਚ ਜਾ ਦਾਖ਼ਲ ਹੋਇਆ ਸਾਂ। ਉਸ ਕਸਬੇ ਦਾ ਨਾਂ ਸੀ 'ਗੋਤਾ ਫ਼ਤਹ ਗੜ੍ਹ'। ਸਾਡੀ ਜਮਾਤ ਵਿਚ ਪੰਝੀ ਛੱਬੀ ਮੁੰਡੇ ਪੜ੍ਹਦੇ ਸਨ। ਉਹਨਾਂ ਵਿਚੋਂ ਸਿਰਫ਼ ਇਕ ਸਿਖ ਸੀ, ਬਾਕੀ ਹਿੰਦੂ ਤੇ ਮੁਸਲਮਾਨ। ਐਤਵਾਰ ਦੀ ਛੁੱਟੀ ਵਾਸਤੇ ਆਮ ਤੌਰ 'ਤੇ ਛਨਿਛਰਵਾਰ ਆਪਣੇ ਪਿੰਡ ਚਲੇ ਜਾਈਦਾ ਸੀ। ਤੇ ਸੋਮਵਾਰ ਸਵੇਰੇ ਘਰੋਂ ਚੱਲ ਕੇ ਸਕੂਲ ਆ ਜਾਈਦਾ ਸੀ। ਸਾਡੇ ਪਿੰਡ ਦੇ ਰਸਤੇ ਵਿਚ ਕੁਝ ਲਾਂਭ, ਤੇ ਇਕ ਪਿੰਡ ਸੀ ਫ਼ੌਜੀ ਸਿੰਘਾਂ ਦਾ। ਸਾਡੇ ਪਿੰਡ ਦੇ ਕੋਲ ਜਿਹੇ ਹੀ ਸੀ ਤਸੀਲ (ਰਈਆ)। ਜਦੋਂ ਮੈਂ ਸੋਮਵਾਰ ਸਵੇਰੇ ਘਰੋਂ ਆਪਣੇ ਸਕੂਲ ਨੂੰ ਜਾਂਦਾ ਸਾਂ, ਤਾਂ ਰਸਤੇ ਵਿਚ ਕਈ ਵਾਰੀ ਕੋਈ ਨਾ ਕੋਈ ਫ਼ੌਜੀ ਸਿੰਘ ਤਸੀਲ ਨੂੰ ਜਾਂਦਾ ਮਿਲ ਪੈਂਦਾ ਸੀ। ਜਦੋਂ ਛਨਿੱਛਰਵਾਰ ਲੌਢੇ ਵੇਲੇ ਮੈਂ ਸਕੂਲੋਂ ਆਪਣੇ ਪਿੰਡ ਨੂੰ ਜਾਂਦਾ ਸਾਂ, ਤਾਂ ਭੀ ਕਦੇ ਕਦੇ ਕੋਈ ਨਾ ਕੋਈ ਸਿੰਘ ਤਸੀਲੋਂ ਆਪਣੇ ਪਿੰਡ ਨੂੰ ਆਉਂਦਾ ਮਿਲ ਪੈਂਦਾ ਸੀ।

ਸਹਿਜੇ ਸਹਿਜੇ ਮੈਨੂੰ ਇਉਂ ਜਾਪਣ ਲੱਗ ਪਿਆ ਕਿ ਇਹ ਸਿੰਘ, ਹਿੰਦੂ ਤੇ ਮੁਸਲਮਾਨਾਂ ਨਾਲੋਂ ਵਧੀਕ ਸੋਹਣੇ ਤੇ ਜਵਾਨ ਹਨ। ਆਖ਼ਰ ਇਹ ਹੋਣ ਲੱਗ ਪਿਆ ਕਿ ਜਦੋਂ ਰਸਤੇ ਵਿਚ ਮਿਲ ਪੈਣ ਵਾਲਾ ਸਿੰਘ ਮੇਰੇ ਕੋਲੋਂ ਦੀ ਲੰਘ ਜਾਂਦਾ ਸੀ ਤਾਂ ਮੈਂ ਉੱਥੇ ਖਲੋ ਕੇ ਚੋਖਾ ਚਿਰ ਉਸ ਨੂੰ ਵੇਖਦਾ ਰਹਿੰਦਾ ਸਾਂ। ਮੈਂ ਉਸ ਸਕੂਲ ਵਿਚ ਤਿੰਨ ਸਾਲ ਪੜ੍ਹਦਾ ਰਿਹਾ। ਤੇ ਮੇਰੇ ਮਨ ਦੀ ਇਹ ਖੇਡ ਪੱਕੀ ਹੁੰਦੀ ਗਈ। ਸਾਡੀ ਜਮਾਤ ਦਾ ਉਹ ਇਕੋ-ਇਕ ਸਿਖ ਮੁੰਡਾ ਭੀ ਮੈਨੂੰ ਬਾਕੀ ਮੁੰਡਿਆਂ ਨਾਲੋਂ ਸੁਹਣਾ ਜਾਪਣ ਲੱਗ ਪਿਆ। ਅਸੀ ਬੋਰਡਿੰਗ ਹਾਊਸ ਵਿਚ ਰਹਿੰਦੇ ਸਾਂ। ਜਦੋਂ ਉਹ ਸਵੇਰੇ ਉੱਠ ਕੇ ਆਪਣੇ ਕੇਸਾਂ ਨੂੰ ਕੰਘਾ ਕਰਦਾ ਸੀ, ਤਾਂ ਉਸ ਦੇ ਕੇਸ ਮੇਰੇ ਦਿਲ ਨੂੰ ਧੂਹ ਪਾਂਦੇ ਸਨ।

ਫਿਰ ਮੇਰੇ ਮਨ ਨੇ ਮੁਹਾਰਾਂ ਹੋਰ ਪਾਸੇ ਮੋੜ ਲਈਆਂ—ਜੇ ਇਹਨਾਂ ਲੋਕਾਂ ਦੇ ਕੇਸ ਤੈਨੂੰ ਸੁਹਣੇ ਲੱਗਦੇ ਹਨ, ਤਾਂ ਤੂੰ ਆਪ ਭੀ ਕੇਸ ਕਿਉਂ ਨਹੀਂ ਰੱਖ ਲੈਂਦਾ ? ਥੋੜ੍ਹੇ ਹੀ ਮਹੀਨਿਆਂ ਵਿਚ ਅੰਦਰਲੇ ਨੇ ਫ਼ੈਸਲਾ ਕਰ ਲਿਆ ਕਿ ਕੇਸ ਜ਼ਰੂਰ ਰੱਖਣੇ ਹਨ। ਹੁਣ ਅਗਲਾ ਸਵਾਲ ਚਲ ਪਿਆ। ਨਾਂ ਕੀ ਰੱਖਣਾ ਹੈ ? ਮੈਂ ਹਿੰਦੂ ਸਾਂ। ਮੇਰਾ ਨਾਂ ਹਿੰਦੂਆਂ ਵਾਲਾ ਸੀ। ਮੇਰੇ ਮਾਪੇ ਹਿੰਦੂ ਸਨ। ਇਹ ਨਵੀਂ ਭਾਲ ਸ਼ੁਰੂ ਹੋ ਗਈ, ਪਰ ਅੰਦਰ ਹੀ ਅੰਦਰ। ਇਸ ਅੰਦਰਲੀ ਖੇਡ ਦਾ ਸਿਰਫ਼ ਮੈਨੂੰ ਹੀ ਪਤਾ ਸੀ, ਜਾਂ ਇਹ ਖੇਡ ਖਿਡਾਣ ਵਾਲੇ ਨੂੰ। ਆਖ਼ਰ ਨਾਂ ਭੀ ਚੁਣ ਲਿਆ। ਪਰ ਨਾ ਅਜੇ ਕੇਸ ਰਖੇ, ਤੇ ਨਾ ਹੀ ਨਾਂ ਬਦਲਿਆ।

ਮੈਂ ਮਿਡਲ ਪਾਸ ਕਰ ਕੇ ਪਸਰੂਰ ਹਾਈ ਸਕੂਲ ਵਿਚ ਜਾ ਦਾਖ਼ਲ ਹੋਇਆ।

ਸਾਡੇ ਪਿੰਡ ਦੇ ਨੇੜੇ ਹੀ ਇਕ ਸਾਧੂ ਦੀ ਕੁਟੀਆ ਸੀ। ਸਾਡਾ ਹੀ ਇਕ ਭਰਾ ਸਾਧੂ ਬਣ ਕੇ ਉੱਥੇ ਆ ਟਿਕਿਆ। ਦੋ ਚਾਰ ਮਹੀਨੇ ਉੱਥੇ ਰਹਿ ਕੇ ਉਹ ਘੋਨ-ਮੋਨ ਸ਼ਕਲ ਅਤੇ ਭਗਵੇ ਕਪੜਿਆਂ ਵਿਚ ਉਥੋਂ ਕਿਤੇ ਚਲਾ ਗਿਆ। ਦੋ ਤਿੰਨ ਸਾਲ ਲੰਘ ਗਏ। ਉਸ ਦੀ ਯਾਦ ਭੁੱਲ-ਭੱਲ ਗਈ।

ਪਸਰੂਰ ਸਕੂਲ ਤੋਂ ਗਰਮੀ ਦੀਆਂ ਛੁੱਟੀਆਂ ਵਿਚ ਮੈਂ ਆਪਣੇ ਘਰ ਆਇਆ ਹੋਇਆ ਸਾਂ। ਇਕ ਦਿਨ ਸਵੇਰੇ ਮੂੰਹ-ਹਨੇਰੇ ਹੀ, ਮੈਂ ਵੇਹੜੇ ਵਿਚ ਸੁੱਤਾ ਪਿਆ ਸਾਂ ਕਿ ਕਿਸੇ ਨੇ ਸਾਡਾ ਬੂਹਾ ਆ ਖੜਕਾਇਆ—"ਮਾਮੀ! ਬੂਹਾ ਖੋਲ੍ਹੋ!" ਮੈਂ ਅਵਾਜ਼ ਪਛਾਣ ਲਈ। ਇਹ ਉਹੋ ਸੀ, ਜਿਹੜਾ ਸਾਧੂ ਬਣ ਕੇ ਕਿਤੇ ਤੁਰ ਗਿਆ ਸੀ। ਮੈਂ ਝੱਟ ਉੱਠ ਕੇ ਬੂਹਾ ਖੋਲ੍ਹਿਆ। ਪਰ, ਹੈਂ! ਇਹ ਕੀ? ਇਕ ਸੋਹਣੇ ਲੰਮੇ ਦਾੜ੍ਹੇ ਵਾਲਾ ਸਿੰਘ! ਕੌਣ? ਮੈਂ ਹਾਂ ਧਰਮ ਸਿੰਘ। ਬੱਸ! ਚਾਰ ਪੰਜ ਸਾਲਾਂ ਤੋਂ ਚਲੀ ਆ ਰਹੀ ਕੇਸ ਰੱਖਣ ਦੀ ਤਾਂਘ ਅੱਜ ਮੁਕੰਮਲ ਤੌਰ 'ਤੇ ਜਿੱਤ ਗਈ। ਮੈਂ ਉਸੇ ਵੇਲੇ ਧਰਮ ਸਿੰਘ ਜੀ ਨੂੰ ਆਪਣੇ ਮਨ ਦੀ ਦਸ਼ਾ ਸੁਣਾਈ।

ਛੁੱਟੀਆਂ ਖ਼ਤਮ ਹੋਈਆਂ। ਮੈਂ ਸਕੂਲ ਚਲਾ ਗਿਆ। ਪਸਰੂਰ ਤੋਂ ਛੇ ਸੱਤ ਮੀਲਾਂ ਦੀ ਵਿੱਥ 'ਤੇ ਇਕ ਮੇਲਾ ਲੱਗਿਆ ਕਰਦਾ ਸੀ, ਗੁੱਲੂਸ਼ਾਹ ਦਾ। ਉੱਥੇ ਕਲਾਸਵਾਲੇ ਦੀ ਸਿੰਘ-ਸਭਾ ਵਲੋਂ ਦੀਵਾਨ ਸਜਿਆ ਕਰਦਾ ਸੀ। ਧਰਮ ਸਿੰਘ ਜੀ ਦੇ ਨਾਲ ਜਾ ਕੇ ਮੈਂ ਉਥੇ ਅੰਮ੍ਰਿਤ ਛਕ ਲਿਆ। ਆਪਣਾ ਤਿੰਨ ਸਾਲ ਪਹਿਲਾਂ ਦਾ ਚੁਣਿਆ ਹੋਇਆ ਇਹ ਨਾਂ ਉਹਨਾਂ ਤੋਂ ਪਰਵਾਨ ਕਰਾ ਲਿਆ। ਤੇ ਉਸ ਦਿਨ ਤੋਂ ਨਿੱਕੀ ਜਿਹੀ ਬੋਦੀ ਤੋਂ ਕੇਸ ਵਧਣੇ ਸ਼ੁਰੂ ਹੋ ਗਏ। ਸੰਨ ੧੯੦੬ ਦਾ ਸਤੰਬਰ ਮਹੀਨਾ ਸੀ।

ਮੈਂ ਅੱਜ ਤਕ ਸੋਚਦਾ ਆ ਰਿਹਾ ਹਾਂ, ਇਹ ਕੀ ਹੋਇਆ ਸੀ? ਨਾ ਤੇ ਕਿਤੇ ਮੇਰੀ ਸਿੰਘਾਂ ਨਾਲ ਕੋਈ ਸੰਗਤ ਸੀ, ਨਾ ਹੀ ਸਾਡੇ ਪਿੰਡ ਵਿਚ ਸਿੰਘਾਂ ਦੀ ਕੋਈ ਖ਼ਾਸ ਵੱਸੋਂ ਸੀ, ਨਾ ਹੀ ਕਦੇ ਮੈਨੂੰ ਕਿਸੇ ਨੇ ਸਿੰਘ ਬਣਨ ਲਈ ਪ੍ਰੇਰਿਆ ਸੀ। ਮੇਰਾ ਹੁਣ ਤਕ ਇਹੀ ਨਿਸਚਾ ਹੈ ਕਿ ਇਹ ਮੇਰੇ ਪਿਛਲੇ ਸੰਸਕਾਰ ਸਨ, ਜੋ ਉਹਨਾਂ ਇੱਕੜ-ਦੁੱਕੜ ਫ਼ੌਜੀ ਸਿੰਘਾਂ ਨੂੰ ਵੇਖ ਕੇ ਜਾਗ ਪਏ ਸਨ।

### ਪਿਛਲੇ ਸੰਸਕਾਰ (ਸੰਸਕ੍ਰਿਤ)

ਸੰਨ ੧੯੦੬ ਵਿਚ ਜਲਸੇ ਕਰ ਕੇ ਮਜ਼ਹਬੀ ਬਹਿਸਾਂ ਦਾ ਬਹੁਤ ਰਿਵਾਜ ਸੀ। ਪਸਰੂਰ ਸ਼ਹਿਰ ਵਿਚ ਬਹੁਤੀ ਵਸੋਂ ਕੱਕੇਜ਼ਈ ਮੁਸਲਮਾਨਾਂ ਦੀ ਸੀ। ਆਰੀਆ ਸਮਾਜ ਦਾ ਭੀ ਉੱਥੇ ਕਾਫ਼ੀ ਜ਼ੋਰ ਸੀ। ਸਾਡੇ ਸਕੂਲ ਤੋਂ ਨੇੜੇ ਹੀ ਰਈਆ-ਪਸਰੂਰ

ਸੜਕ ਉੱਤੇ ਈਸਾਈਆਂ ਦਾ ਭੀ ਬਹੁਤ ਵੱਡਾ ਗੜ੍ਹ ਸੀ।

ਇਨ੍ਹਾਂ ਤਿੰਨਾਂ ਹੀ ਧਰਮਾਂ ਦੇ ਸਥਾਨਕ ਆਗੂਆਂ ਨੇ ਇਕ ਵੱਡੇ ਜਲਸੇ ਦਾ ਪਰਬੰਧ ਕੀਤਾ। ਉਹ ਜਲਸਾ ਤਿੰਨ ਦਿਨ ਜਾਰੀ ਰਿਹਾ। ਬਾਹਰੋਂ ਸਿਆਣੇ ਪਰਚਾਰਕ ਸੱਦੇ ਗਏ। ਆਰੀਆ-ਸਮਾਜ ਦਾ ਪਰਚਾਰਕ ਆ ਕੇ ਉੱਥੇ ਪੰਦਰ੍ਹਾਂ ਕੁ ਦਿਨ ਰਿਹਾ। ਹਰ ਰੋਜ਼ ਪਿਛਲੇ ਪਹਿਰ ਆਰੀਆ-ਸਮਾਜ ਦੇ ਮੰਦਰ ਵਿਚ ਉਹ ਵਖਿਆਨ ਸੁਣਾਇਆ ਕਰਦਾ ਸੀ। ਆਪਣੇ ਭਾਸ਼ਣ ਵਿਚ ਉਹ ਸੱਜਣ ਸੰਸਕ੍ਰਿਤ ਦੇ ਸਲੋਕ ਭੀ ਸੁਣਾਂਦਾ ਸੀ।

ਅਸੀ ਸਕੂਲ ਦੇ ਵਿਦਿਆਰਥੀ ਹਰ ਰੋਜ਼ ਹੀ ਉਹ ਜਲਸਾ ਵੇਖਣ ਜਾਇਆ ਕਰਦੇ ਸਾਂ। ਸੰਸਕ੍ਰਿਤ ਦੀ ਸਾਨੂੰ ਕੀ ਸਮਝ ਆਉਣੀ ਸੀ ? ਪਰ ਜਦੋਂ ਉਹ ਸੱਜਣ ਸਲੋਕ ਸੁਣਾਂਦਾ ਸੀ, ਮੇਰੇ ਅੰਦਰ ਕੋਈ ਅਚਰਜ ਧੂਹ ਪੈਂਦੀ ਸੀ। ਮੈਂ ਉਹਨੀਂ ਦਿਨੀਂ ਸੀਨੀਅਰ ਸਪੈਸ਼ਲ ਜਮਾਤ ਵਿਚ ਪੜ੍ਹਦਾ ਸਾਂ। ਨਾਵੀਂ ਜਮਾਤ ਚੜ੍ਹਨ ਵਿਚ ਤਿੰਨ ਚਾਰ ਮਹੀਨੇ ਰਹਿ ਗਏ ਸਨ। ਮਿਡਲ ਦੀਆਂ ਜਮਾਤਾਂ ਵਿਚ ਮੈਂ ਫ਼ਾਰਸੀ ਪੜ੍ਹਦਾ ਰਿਹਾ ਸਾਂ। ਪਰ ਆਰੀਆ-ਸਮਾਜ ਦੇ ਉਸ ਪਰਚਾਰਕ ਪਾਸੋਂ ਸੰਸਕ੍ਰਿਤ ਦੇ ਸਲੋਕ ਸੁਣ ਕੇ ਅਗਾਂਹ ਨਾਵੀਂ, ਦਸਵੀਂ ਜਮਾਤ ਵਿਚ ਸੰਸਕ੍ਰਿਤ ਦੇ ਪੜ੍ਹਨ ਦਾ ਚਾਉ ਮੇਰੇ ਅੰਦਰ ਪੈਦਾ ਹੋ ਗਿਆ। ਉਂਜ ਜਦੋਂ ਉਹ ਸਲੋਕ ਸੁਣੇ ਸਨ, ਮੇਰੇ ਭਾ ਦੇ ਕੁੱਜੇ ਵਿਚ ਰੋੜ ਹੀ ਖੜਕਾਏ ਜਾ ਰਹੇ ਸਨ, ਪਰ ਲਗਦੇ ਸਨ ਮੇਰੇ ਕੰਨਾਂ ਨੂੰ ਮਿੱਠੇ। ਤਿੰਨ ਸਾਲਾਂ ਦੀ ਪੜ੍ਹਾਈ ਤਿੰਨ ਮਹੀਨਿਆਂ ਵਿਚ ਕਰਨੀ—ਇਹ ਬੜਾ ਹੀ ਔਖਾ ਕੰਮ ਸੀ। ਮੇਰੇ ਸਭ ਜਮਾਤੀਆਂ ਨੇ ਮੈਨੂੰ ਰੋਕਿਆ। ਪਰ ਮੇਰੇ ਵੱਸ ਦੀ ਗੱਲ ਨਾ ਰਹੀ! ਮੈਂ ਸੰਸਕ੍ਰਿਤ ਪੜ੍ਹਾਣ ਵਾਲੇ ਪੰਡਤ ਜੀ ਨੂੰ ਜਾ ਮਿਲਿਆ। ਮੇਰਾ ਉਤਸ਼ਾਹ ਵੇਖ ਕੇ ਉਹਨਾਂ ਨੇ ਭੀ ਮੈਨੂੰ ਹੌਸਲਾ ਦਿੱਤਾ। ਦੇਵਨਾਗਰੀ ਲਿਪੀ ਦੇ ਅੱਖਰ ਸਿਖ ਕੇ ਦਿਨਾਂ ਵਿਚ ਹੀ ਮੈਂ 'ਲਘੂ ਕੌਮਦੀ' ਅਤੇ 'ਅਮਰ-ਕੋਸ਼' ਨੂੰ ਹੱਥ ਪਾਇਆ। ਨਾਵੀਂ ਜਮਾਤ ਵਿਚ ਫ਼ਾਰਸੀ ਦੇ ਥਾਂ ਮੈਂ ਸੰਸਕ੍ਰਿਤ ਲੈ ਲਈ। ਪਹਿਲੇ ਹੀ ਤ੍ਰਿ-ਮਾਸਕ ਇਮਤਿਹਾਨ ਵਿਚ ਮੈਂ ਉਹਨਾਂ ਜਮਾਤੀਆਂ ਤੋਂ ਦੂਰ ਅੱਗੇ ਲੰਘ ਗਿਆ, ਜਿਹੜੇ ਤਿੰਨ ਤਿੰਨ ਸਾਲ ਸੰਸਕ੍ਰਿਤ ਪੜ੍ਹਦੇ ਆਏ ਸਨ। ਤੇ ਮੇਰੇ ਜੀਵਨ-ਘੋਲ ਵਿਚ ਸੰਸਕ੍ਰਿਤ ਮੇਰੇ ਬੜੇ ਹੀ ਕੰਮ ਆਈ।

ਮੇਰਾ ਅਜੇ ਤਕ ਇਹੀ ਯਕੀਨ ਹੈ ਕਿ ਸੰਸਕ੍ਰਿਤ ਦੇ ਸੰਸਕਾਰ ਮੇਰੇ ਅੰਦਰ ਮੌਜਦੂ ਸਨ। ਉਸ ਆਰੀਆ-ਸਮਾਜੀ ਪਰਚਾਰਕ ਪਾਸੋਂ ਸੰਸਕ੍ਰਿਤ ਸੁਣ ਕੇ ਉਹ ਸੰਸਕਾਰ ਜਾਗ ਪਏ ਸਨ।

## ਇਕ ਨਵੇਂ ਢੋ ਦੀ ਨੀਂਹ ਬੱਝੀ

ਪਸਰੂਰ ਹਾਈ ਸਕੂਲ ਵਿਚ ਮੈਂ ਦਸਵੀਂ ਜਮਾਤ ਵਿਚ ਪੜ੍ਹਦਾ ਸਾਂ। ਸਕੂਲ ਵਿਚ ਇਕ ਨਵੇਂ ਮਾਸਟਰ ਜੀ ਆਏ। ਸਾਡੇ ਛਿਮਾਹੀ ਇਮਤਿਹਾਨ ਵਿਚ ਉਹਨਾਂ ਨੇ ਸਾਨੂੰ ਜੁਗਰਾਫ਼ੀਏ (ਭੂਗੋਲ ਵਿੱਦਿਆ) ਦਾ ਪਰਚਾ ਪਾਇਆ। ਮੇਰੀ ਕਾਪੀ ਪੜ੍ਹ ਕੇ ਉਹ ਬਹੁਤ ਹੀ ਖ਼ੁਸ਼ ਹੋਏ। ਉਹਨਾਂ ਆਪਣੇ ਸਾਥੀ-ਮਾਸਟਰਾਂ ਪਾਸੋਂ ਮੇਰੀ ਬਾਬਤ ਪੁੱਛਣਾ ਸ਼ੁਰੂ ਕੀਤਾ। ਪਰ ਅਜਬ ਤਮਾਸ਼ਾ ਬਣ ਗਿਆ। ਜਿਹੜੇ ਮੁੰਡੇ ਵਲ ਉਹ ਉਂਗਲ ਕਰਨ, ਉਸ ਦੇ ਸਿਰ ਉੱਤੇ ਕੇਸ, ਉਹ ਸਿਖ। ਤੇ ਜਿਸ ਦੀ ਕਾਪੀ ਉਹਨਾਂ ਦੇ ਹੱਥ ਵਿਚ ਫੜੀ ਹੋਈ ਸੀ, ਹਿੰਦੂ ਨਾਂ ਵਾਲਾ। ਕਈ ਦਿਨ ਉਹ ਹੈਰਾਨ ਹੁੰਦੇ ਰਹੇ। ਆਖ਼ਰ ਸਾਡੀਆਂ ਇਮਤਿਹਾਨ ਦੀਆਂ ਕਾਪੀਆਂ ਲੈ ਕੇ ਉਹ ਆਪ ਹੀ ਸਾਡੀ ਜਮਾਤ ਵਿਚ ਆ ਗਏ। ਸਭ ਤੋਂ ਪਹਿਲਾਂ ਉਹਨਾਂ ਮੇਰਾ ਹੀ (ਹਿੰਦੂ) ਨਾਂ ਬੋਲਿਆ। ਤੇ, ਮੈਂ ਖਲੋ ਗਿਆ। ਨਾਂ ਦੇ ਭੁਲੇਖੇ ਵਾਲੀ ਗੱਲ ਮੈਂ ਉਹਨਾਂ ਨੂੰ ਦੱਸ ਦਿਤੀ ਕਿ ਵਜ਼ੀਫ਼ਾ-ਖ਼ਾਰ ਹੋਣ ਕਰਕੇ ਹੈੱਡ-ਮਾਸਟਰ ਸਾਹਿਬ ਮੇਰਾ ਨਾਂ ਬਦਲਵਾਣ ਵਿਚ ਔਖਿਆਈ ਮਹਿਸੂਸ ਕਰਦੇ ਸਨ। ਉਸ ਦਿਨ ਤੋਂ ਮੈਨੂੰ ਉਹਨਾਂ ਦੀ ਬੜੀ ਗੂੜ੍ਹੀ ਹਮਦਰਦੀ ਪ੍ਰਾਪਤ ਹੋ ਗਈ। ਇਹ ਸਨ ਪੰਡਿਤ ਵਿਤਸਤਾ ਪ੍ਰਸ਼ਾਦ ਜੀ 'ਫ਼ਿਦਾ'।

## ਨਿਆਰਾ ਰਾਖਾ

ਮੈਂ ਪਿੱਛੇ ਦੱਸ ਚੁੱਕਾ ਹਾਂ ਕਿ ਸ਼ਹਿਰ ਪਸਰੂਰ ਵਿਚ ਆਰੀਆ-ਸਮਾਜ ਦਾ ਕਾਫ਼ੀ ਜ਼ੋਰ ਸੀ। ਸਾਡੀ ਜਮਾਤ ਵਿਚ ਬਹੁਤੇ ਹਿੰਦੂ ਮੁੰਡੇ ਆਰੀਆ-ਸਮਾਜੀ ਹੀ ਸਨ। ਮੈਂ ਉਹਨਾਂ ਦੀਆਂ ਅੱਖਾਂ ਵਿਚ ਰੜਕਣ ਲੱਗ ਪਿਆ। ਪਰ ਮੇਰੇ ਨਾਲ ਉਹਨਾਂ ਡੂੰਘਾ ਭਾਈਚਾਰਾ ਪਾਣਾ ਸ਼ੁਰੂ ਕਰ ਦਿੱਤਾ। ਹਰ ਹਫ਼ਤੇ ਉਹ ਮੈਨੂੰ ਆਰੀਆ-ਸਮਾਜ ਦੇ ਜਲਸੇ ਵਿਚ ਲੈ ਜਾਣ ਲੱਗ ਪਏ। ਆਖ਼ਰ ਅੰਦਰੋ-ਅੰਦਰ ਮੇਰਾ ਮਨ ਡੋਲਣ ਲੱਗ ਪਿਆ। ਮੇਰੇ ਅੰਦਰ ਖ਼ਿਆਲ ਬਣਨ ਲੱਗ ਪਏ ਕਿ ਸਿਖ ਬਣਨ ਨਾਲੋਂ ਆਰੀਆ-ਸਮਾਜੀ ਬਣਨਾ ਚੰਗਾ ਸੀ। ਮੈਂ ਤਦੋਂ ਦਸਵੀਂ ਜਮਾਤ ਵਿਚ ਪੜ੍ਹਦਾ ਸਾਂ। ਸੰਨ ੧੯੦੮ ਸੀ।

ਚੀਚਕ, ਪਲੇਗ, ਮਲੇਰੀਆ, ਇਨਫ਼ਲੂਐਂਜ਼ਾ—ਮੇਰੀਆਂ ਅੱਖਾਂ ਦੇ ਸਾਹਮਣੇ ਇਹਨਾਂ ਨੇ ਆਪੋ-ਆਪਣੀ ਵਾਰੀ ਪੰਜਾਬ ਵਿਚ ਚੰਗੇ ਆਹੂ ਲਾਹੇ ਸਨ। ਜਿੱਥੇ ਜਿੱਥੇ ਇਹਨਾਂ ਹੱਲਾ ਬੋਲਿਆ, ਪਿੰਡਾਂ ਦੇ ਪਿੰਡ ਖ਼ਾਲੀ ਕਰ ਦਿੱਤੇ। ਸੰਨ ੧੯੦੮ ਵਿਚ ਮਲੇਰੀਏ ਦਾ ਚੱਕਰ ਚੱਲਿਆ। ਪਸਰੂਰ ਵਰਗੇ ਨਿੱਕੇ ਜਿਹੇ ਸ਼ਹਿਰ ਵਿਚ

ਭੀ ਵੀਹ-ਵੀਹ ਪੰਝੀ-ਪੰਝੀ ਮੌਤਾਂ ਰੋਜ਼ ਹੋਣ ਲੱਗ ਪਈਆਂ। ਸਾਡੇ ਸ਼ਕੂਲ ਦੇ ਬੋਰਡਿੰਗ ਹਾਊਸ ਵਿਚ ਭੀ ਇਕ ਸੋਹਣੇ ਜਵਾਨ ਮੁੰਡੇ ਨੂੰ ਮੌਤ ਨੇ ਆ ਬੋਚਿਆ। ਸਕੂਲ ਬੰਦ ਹੋ ਗਿਆ। ਅਸੀ ਸਭ ਆਪੋ ਆਪਣੇ ਘਰੀਂ ਚਲੇ ਗਏ। ਪਿੰਡ ਪਹੁੰਚ ਕੇ ਮੈਂ ਭੀ ਮਲੇਰੀਏ ਦੇ ਕਾਬੂ ਆ ਗਿਆ। ਕਾਬੂ ਭੀ ਅਜਿਹਾ ਆਇਆ ਕਿ ਖਲਾਸੀ ਹੋਣ ਵਿਚ ਆਵੇ ਹੀ ਨਾ। ਸਤੰਬਰ, ਅਕਤੂਬਰ, ਨਵੰਬਰ ਤਿੰਨ ਮਹੀਨੇ ਲੰਘ ਗਏ। ਅਜੇ ਭੀ ਮੰਜੇ 'ਤੇ ਹੀ।

ਮੈਨੂੰ ਅਜੇ ਤਕ ਉਹ ਵੇਲਾ ਚੇਤੇ ਆਉਂਦਾ ਹੈ, ਜਦੋਂ ਮੈਂ ਮੰਜੇ 'ਤੇ ਪਿਆ ਆਪਣੇ ਗੁਰੂ-ਪਾਤਿਸ਼ਾਹ ਦਾ ਧੰਨਵਾਦ ਕਰਿਆ ਕਰਦਾ ਸਾਂ ਤੇ ਆਖਦਾ ਸਾਂ— ਸਦਕੇ ! ਪਾਤਿਸ਼ਾਹ ! ਕੈਸੇ ਅਜਬ ਢੰਗ ਨਾਲ ਤੂੰ ਮੈਨੂੰ ਡਿਗਣੋਂ ਬਚਾ ਲਿਆ ਹੈ।

## ਨਵਾਂ ਹਮਦਰਦ ਉਸਤਾਦ

ਦਸੰਬਰ ਆ ਗਿਆ। ਸਾਡੇ ਦਸਵੀਂ ਦੇ ਇਮਤਿਹਾਨ ਦੇ ਦਾਖ਼ਲੇ ਜਾਣੇ ਸਨ। ਪਰ ਮੈਂ ਅਜੇ ਮੰਜੇ 'ਤੇ ਪਿਆ ਸਾਂ। ਪੰਡਿਤ ਵਿਤਸਤਾ ਪ੍ਰਸ਼ਾਦ ਜੀ ਨੇ ਉਚੇਚੇ ਤੌਰ 'ਤੇ ਇਕ ਮੁੰਡੇ ਨੂੰ ਸਾਡੇ ਪਿੰਡ ਭੇਜਿਆ। ਮੈਨੂੰ ਬੀਮਾਰ ਨੂੰ ਹੀ ਪਸਰੂਰ ਲਿਆਂਦਾ ਗਿਆ। ਪੰਡਿਤ ਜੀ ਨੇ ਸਰਕਾਰੀ ਹਸਪਤਾਲ ਵਿਚੋਂ ਮੇਰਾ ਇਲਾਜ ਕਰਾਇਆ। ਮੇਰਾ ਖਾਣ-ਪੀਣ ਸਭ ਕੁਝ ਉਹਨਾਂ ਦੀ ਖ਼ਾਸ ਨਿਗਰਾਨੀ ਵਿਚ ਹੋ ਰਿਹਾ ਸੀ। ਤਿੰਨ ਮਹੀਨਿਆਂ ਦਾ ਪੁਰਾਣਾ ਤਾਪ ਇਕ ਹਫ਼ਤੇ ਵਿਚ ਹੀ ਮੇਰੀ ਖਲਾਸੀ ਕਰ ਗਿਆ। ਮੇਰਾ ਦਾਖ਼ਲਾ ਭੀ ਭੇਜਿਆ ਗਿਆ।

ਜਿਸ ਮਲੇਰੀਏ ਨੇ ਕੜੀ ਵਰਗੇ ਸੋਹਣੇ ਜਵਾਨ ਹਜ਼ਾਰਾਂ ਦੀ ਗਿਣਤੀ ਵਿਚ ਮੌਤ ਦੇ ਬੇੜੇ ਚਾੜ੍ਹ ਦਿੱਤੇ ਸਨ, ਰੱਖਣ ਵਾਲੇ ਨੇ ਮੱਖਣ ਵਿਚੋਂ ਵਾਲ ਕੱਢਣ ਵਾਂਗ ਮੈਨੂੰ ਉਸ ਦੇ ਕਰੜੇ ਪੰਜੇ ਵਿਚੋਂ ਛੁਡਾ ਲਿਆ। ਡੋਲਣ ਤੋਂ ਭੀ ਬਚਾਇਆ ਤੇ ਮੌਤ ਤੋਂ ਭੀ ਬਚਾਇਆ। ਉਂਜ ਸਿਹਤ ਮੇਰੀ ਮੁੱਢ ਤੋਂ ਹੀ ਇਹੋ ਜਿਹੀ ਤੁਰੀ ਆ ਰਹੀ ਹੈ ਕਿ :

**ਮੌਤ ਕਾ ਹਰ ਢੰਗ ਮੇਰਾ ਮਿਹਮਾਨ ਹੈ।**
**ਮੌਤ ਕਾ ਹਰ ਢੰਗ ਮੇਰਾ ਮਿਹਮਾਨ ਹੈ।**

## ਜੀਵਨ-ਘੋਲ

ਆਤਮਕ ਜੀਵਨ ਦੀਆਂ ਗੱਲਾਂ ਲਾਂਭੇ ਰਹਿਣ ਦੇਈਏ, ਤਾਂ ਭੀ ਇਹ ਜਗਤ ਇਕ ਅਖਾੜਾ ਹੈ, ਅਖਾੜਾ। ਸਰੀਰਕ ਨਿਰਬਾਹ ਵਾਸਤੇ ਭੀ ਮਾਇਕ

ਰੁਕਾਵਟਾਂ ਨਾਲ ਸਾਰੀ ਉਮਰ ਘੁਲਣਾ ਪੈਂਦਾ ਹੈ। ਸਿਆਣੇ ਆਖਦੇ ਹਨ—ਉੱਦਮ ਅੱਗੇ ਲੱਛਮੀ, ਪੱਖੇ ਅਗੇ ਪੌਣ। ਜੀਵਨ-ਘੋਲ ਦੀਆਂ ਦੌੜਾਂ-ਭੱਜਾਂ ਨੂੰ ਉਹ ਕੀ ਜਾਣਨ, ਜਿਹੜੇ ਜੰਮਦੇ ਹੀ ਚਾਂਦੀ ਦੇ ਚਮਚਿਆਂ ਨਾਲ ਪਲੇ ? ਜੀਵਨ ਦੀਆਂ ਕਦਰਾਂ ਭੀ ਉਹੀ ਜਾਣਦੇ ਹਨ, ਜਿਨ੍ਹਾਂ ਨੂੰ ਇਹ ਦੌੜ-ਭੱਜ ਕਰਨੀ ਪੈਂਦੀ ਹੈ।

ਪਰ ਇਹ ਭੀ ਰੱਬੀ ਖੇਡ ਹੈ, ਤੇ ਜੀਵ ਦੀ ਸਮਝ ਤੋਂ ਪਰੇ ਖੇਡ ਹੈ।

ਅਜੇ ਮੈਂ ਨਾਵੀਂ ਜਮਾਤ ਵਿਚ ਹੀ ਪੜ੍ਹਦਾ ਸਾਂ, ਸੰਨ ੧੯੦੭ ਵਿਚ, ਕਿ ਮੌਤ ਨੇ ਮੇਰੇ ਪਿਉ ਦਾ ਹੱਥ ਸਦਾ ਲਈ ਮੇਰੇ ਸਿਰ ਤੋਂ ਚੁੱਕ ਲਿਆ। ਘਰ ਵਿਚ ਗ਼ਰੀਬੀ ਮੂੰਹ ਪਾੜ ਪਾੜ ਕੇ ਖਾਣ ਨੂੰ ਪੈਂਦੀ ਸੀ। ਪਰ ਮੇਰਾ ਪਿਉ ਤੁਰਦੀ ਵਾਰ ਇਹ ਆਖ ਗਿਆ ਕਿ ਇਸ ਨੂੰ ਪੜ੍ਹਨੋਂ ਨਾ ਉਠਾਣਾ, ਦਸਵੀਂ ਪਾਸ ਕਰ ਲੈਣ ਦੇਵਿਓ। ਘਰ ਦੀ ਅੱਤ ਦਰਜੇ ਦੀ ਗ਼ਰੀਬੀ ਨਾਲ ਘੋਲ ਕਰਦੇ ਮੇਰੇ ਛੋਟੇ ਦੋ ਭਰਾ ਹਰ ਮਹੀਨੇ ਮੇਰੇ ਵਾਸਤੇ ਮਹੀਨੇ ਦਾ ਆਟਾ ਆਪਣੇ ਸਿਰਾਂ ਉੱਤੇ ਚੁੱਕ ਕੇ ਵੀਹ ਮੀਲ ਪੈਂਡਾ ਕਰਿਆ ਕਰਦੇ ਸਨ। ਉਹਨਾਂ ਦੇ ਉਸ ਵੇਲੇ ਦੇ ਮਾਸੂਮ ਚਿਹਰੇ ਅਜੇ ਤਕ ਮੇਰੀਆਂ ਅੱਖਾਂ ਅੱਗੇ ਆ ਜਾਂਦੇ ਹਨ। ਪਿਉ, ਮੇਰਾ ਕਾਹਦਾ ਮਰਿਆ ? ਅਸਲ ਵਿਚ ਉਹਨਾਂ ਦਾ ਮਰਿਆ ਸੀ।

ਦਸਵੀਂ ਪਾਸ ਕਰ ਲਈ। ਪਾਸ ਕਰਦਿਆਂ ਹੀ ਮੇਰੇ ਲਈ ਦੁੱਖਾਂ ਦੀ ਲੰਮੀ ਕਹਾਣੀ ਸ਼ੁਰੂ ਹੋ ਗਈ। ਨੌਕਰੀ ਵਾਸਤੇ ਬੜੇ ਹੱਥ ਪੈਰ ਮਾਰੇ, ਪਰ ਕਿਤੇ ਭੀ ਨਹੁੰ ਨਾ ਅੜਿਆ। ਨਹੁੰ ਅੜੇ ਭੀ ਕਿਵੇਂ ? ਮੇਰਾ ਰਾਜ਼ਕ ਮੈਨੂੰ ਹੋਰ ਪਾਸੇ ਲੈ ਜਾਣਾ ਚਾਹੁੰਦਾ ਸੀ। ਦਸੰਬਰ ੧੯੧੦ ਵਿਚ ਮੈਨੂੰ ਆਪਣੇ ਹੀ ਪਿੰਡ ਦੇ ਕੋਲ ਡਾਕਖ਼ਾਨੇ ਵਿਚ ਕਲਰਕ ਦੀ ਨੌਕਰੀ ਮਿਲ ਗਈ। ਪਰ ਅਜੇ ਪੰਜ ਛੇ ਮਹੀਨੇ ਹੀ ਲੰਘੇ ਸਨ ਕਿ ਗੁਆਂਢੀ ਪਿੰਡ ਦਾ ਆਪਣਾ ਇਕ ਪੁਰਾਣਾ ਜਮਾਤੀ ਆ ਮਿਲਿਆ, ਜੋ ਐਫ਼.ਏ. ਦਾ ਇਮਤਿਹਾਨ ਦੇ ਕੇ ਆਇਆ ਸੀ। ਉਸ ਨੇ ਕਾਲਜ ਦੀ ਜ਼ਿੰਦਗੀ ਦੇ ਅਜਿਹੇ ਸਬਜ਼ ਬਾਗ ਵਿਖਾਏ ਕਿ ਮੇਰਾ ਮਨ 'ਕਾਲਜ, ਕਾਲਜ' ਹੀ ਕੂਕਣ ਲੱਗ ਪਿਆ। ਕਲਰਕੀ ਤੋਂ ਪ੍ਰੋਫ਼ੈਸਰੀ ਦੇ ਸੁਪਨੇ ਲੈਣ ਲੱਗ ਪਿਆ। ਪਰ, 'ਪੱਲੇ ਨ ਧੇਲਾ, ਤੇ ਕਰਦੀ ਮੇਲਾ ਮੇਲਾ'।

ਪਸਰੂਰ ਵਾਲਾ ਪੁਰਾਣਾ ਹਮਦਰਦ ਪੰਡਿਤ ਵਿਤਸਤਾ ਪ੍ਰਸ਼ਾਦ ਚੇਤੇ ਆ ਗਿਆ। ਉਸ ਵੇਲੇ ਉਹ ਦਿਆਲ ਸਿੰਘ ਹਾਈ ਸਕੂਲ ਲਾਹੌਰ ਵਿਚ ਅਧਿਆਪਕ ਸੀ। ਉਸ ਨੂੰ ਇਕ ਲੰਮੀ ਦਰਦ ਭਰੀ ਚਿੱਠੀ ਲਿਖ ਮਾਰੀ। ਦਰਦਾਂ ਦੀਆਂ ਚਿੱਠੀਆਂ ਭੀ ਅਣੀਆਲੇ ਤੀਰ ਹੋਇਆ ਕਰਦੀਆਂ ਹਨ। ਪਹਿਲੀ ਹੀ ਚਿੱਠੀ

ਨੇ ਪੰਡਿਤ ਜੀ ਦੇ ਪਿਆਰ ਭਰੇ ਹਿਰਦੇ ਨੂੰ ਜਾ ਵਿੰਨ੍ਹਿਆ। ਤੇ, ਸਤੰਬਰ ੧੯੧੧ ਵਿਚ ਮੈਂ ਦਿਆਲ ਸਿੰਘ ਕਾਲਜ ਲਾਹੌਰ ਦਾ ਫ਼ਸਟ-ਯੀਅਰ ਦਾ ਵਿਦਿਆਰਥੀ ਬਣ ਗਿਆ।

## ਅਗੰਮੀ ਮਦਦਾਂ

ਕਾਲਜ ਵਿਚ ਪੈਰ ਪਾਂਦਿਆਂ ਹੀ ਮੈਨੂੰ ਆਪਣੇ ਜੀਵਨ-ਘਾੜੇ ਦੀਆਂ ਕਰਾਮਾਤਾਂ ਇਕ ਇਕ ਕਰ ਕੇ ਦਿੱਸਣ ਲਗ ਪਈਆਂ। ਉਸ ਦੀ ਅਗੰਮੀ ਮਦਦ ਕਈ ਤਰੀਕਿਆਂ ਨਾਲ ਮੈਨੂੰ ਮਿਲਣ ਲੱਗ ਪਈ, ਜਿਵੇਂ ਕਿ ਇਹ ਸਭ ਪਰਬੰਧ ਪਹਿਲਾਂ ਹੀ ਹੋਏ ਪਏ ਹਨ।

(ੳ) ਐਫ਼.ਏ. ਵਿਚ ਮੈਂ ਅੰਗਰੇਜ਼ੀ, ਹਿਸਾਬ, ਸੰਸਕ੍ਰਿਤ ਅਤੇ ਫ਼ਿਲਾਸਫ਼ੀ, ਇਹ ਚਾਰ ਮਜ਼ਮੂਨ ਲਏ ਸਨ। ਫ਼ਿਲਾਸਫ਼ੀ ਦੀ ਜਮਾਤ ਵਿਚ ਪਹਿਲੇ ਦਿਨ ਗਿਆ। ਪ੍ਰੋਫ਼ੈਸਰ ਨੇ ਕਿਹਾ ਕਿ ਜੇ ਕੋਈ ਨਵਾਂ ਵਿਦਿਆਰਥੀ ਆਇਆ ਹੈ, ਤਾਂ ਆਪਣਾ ਨਾਂ ਲਿਖਾ ਦੇਵੇ। ਮੈਂ ਉੱਠ ਕੇ ਆਪਣਾ ਨਾਂ ਬੋਲਿਆ। ਬੈਂਚ 'ਤੇ ਮੇਰੇ ਬੈਠਦਿਆਂ ਹੀ ਮੇਰੇ ਨਾਲ ਬੈਠੇ ਨੇ ਮੈਨੂੰ ਜੱਫੀ ਵਿਚ ਲੈ ਕੇ ਹੌਲੇ ਜਿਹੇ ਆਖਿਆ—'ਸਾਹਿਬ ਸਿੰਘ!' ਮੈਂ ਉਸ ਵੱਲ ਤੱਕਿਆ, ਮੇਰੇ ਲੂੰ ਕੰਡੇ ਹੋ ਗਏ, ਖ਼ੁਸ਼ੀ ਨਾਲ। ਹੈਰਾਨ ਜਿਹਾ ਹੋ ਕੇ ਮੈਂ ਭੀ ਬੋਲ ਪਿਆ—'ਹਰਦਿਆਲ ਸਿੰਘ!' ਇਹ ਮੇਰਾ ਪੁਰਾਣਾ ਮਿੱਤਰ ਸੀ। ਨਕਈ ਖ਼ਾਨਦਾਨ ਦੇ ਇਸ ਲਾਲ ਦਾ ਪਿਤਾ ਸਾਡੀ ਰਈਆ ਤਸੀਲ ਵਿਚ ਤਸੀਲਦਾਰ ਰਹਿ ਚੁਕਾ ਸੀ।

ਫ਼ਿਲਾਸਫ਼ੀ ਦੀ ਘੰਟੀ ਖ਼ਤਮ ਹੋਈ। ਬਾਹਰ ਆ ਕੇ ਮੈਂ ਉਸ ਨੂੰ ਆਪਣੀ ਚਾਰ ਸਾਲਾਂ ਦੀ ਦਰਦ-ਕਹਾਣੀ ਸੁਣਾਈ। ਅਸੀ ਹੋਸਟਲ ਦੇ ਇੱਕੋ ਕਮਰੇ ਵਿਚ, ਦੋ ਹੋਰ ਸਾਥੀਆਂ ਸਮੇਤ ਰਹਿਣ ਲੱਗ ਪਏ। ਜਦੋਂ ਹਰਦਿਆਲ ਸਿੰਘ ਨੂੰ ਖ਼ਰਚ ਆਉਂਦਾ ਸੀ, ਮੈਨੂੰ ਭੀ ਪੰਜ ਰੁਪਏ ਮਹੀਨਾ ਆਉਣ ਲੱਗ ਪਿਆ।

(ਅ) ਮੇਰੇ ਦਸਵੀਂ ਜਮਾਤ ਵਾਲੇ ਸਰਟੀਫ਼ਿਕੇਟ ਉੱਤੇ ਮੇਰਾ ਪੁਰਾਣਾ ਹਿੰਦੂ-ਨਾਂ ਲਿਖਿਆ ਹੋਇਆ ਸੀ। ਕਾਲਜ ਦਾ ਪ੍ਰਿੰਸੀਪਲ ਸੀ ਇਕ ਮਰਹੱਟਾ ਸ੍ਰੀ ਵੇਲਿੰਕਾਰ ਬੜੇ ਪਿਆਰ-ਭਰੇ ਦਿਲ ਵਾਲਾ। ਨਾਂ ਦੀ ਤਬਦੀਲੀ ਵਾਸਤੇ ਦਰਖ਼ਾਸਤ ਲਿਖ ਕੇ ਮੈਂ ਉਸ ਦੇ ਦਫ਼ਤਰ ਵਿਚ ਗਿਆ। ਉਸ ਨੇ ਮੈਨੂੰ ਕਈ ਸਵਾਲ ਪੁੱਛੇ, ਜਿਨ੍ਹਾਂ ਦਾ ਉੱਤਰ ਦੇਂਦਿਆਂ ਮੇਰੀ ਅੱਤ ਗ਼ਰੀਬੀ ਦੀ ਦਰਦ-ਕਹਾਣੀ ਦਾ ਉਸ ਨੂੰ ਭੀ ਪਤਾ ਲੱਗ ਗਿਆ। ਤੇ, ਉਸ ਨੇ ਮੈਨੂੰ ਚੀਫ਼ ਖ਼ਾਲਸਾ ਦੀਵਾਨ ਪਾਸੋਂ ਇਕ ਸਾਲ ਵਾਸਤੇ ਪੰਜ ਰੁਪਏ ਮਹੀਨਾ ਵਜ਼ੀਫ਼ਾ ਦਿਵਾ ਦਿੱਤਾ।

(ੲ) ਸ਼ਾਇਦ ਮੇਰੇ ਵਰਗਾ ਇਤਨਾ ਗ਼ਰੀਬ ਹੋਰ ਕੋਈ ਭੀ ਵਿਦਿਆਰਥੀ ਨਹੀਂ ਸੀ। ਨੌਕਰੀ ਭਾਵੇਂ ਵੀਹ ਰੁਪਏ ਮਹੀਨੇ ਦੀ ਸੀ, ਪਰ ਹੈਸੀ ਤਾਂ ਸਰਕਾਰੀ ਨੌਕਰੀ। ਉਹ ਸਰਕਾਰੀ ਨੌਕਰੀ ਛੱਡ ਕੇ ਨਿਰੋਲ ਰੱਬ-ਆਸਰੇ ਕਾਲਜ ਵਿਚ ਪੜ੍ਹਨ ਲਈ ਆ ਜਾਣਾ—ਜਿਸ ਜਿਸ ਸਾਥੀ ਜਮਾਤੀ ਨੂੰ ਕੰਨੋ ਕੰਨ ਇਹ ਪਤਾ ਲੱਗਦਾ ਸੀ, ਉਹ ਮੇਰੀ ਇਸ ਦਲੇਰੀ 'ਤੇ ਹੈਰਾਨ ਹੁੰਦਾ ਸੀ। ਮੇਰਾ ਇਕ ਜਮਾਤੀ ਸੀ ਭਗਤ ਜਸਵੰਤ ਸਿੰਘ। ਕਿਤੇ ਉਸ ਨੂੰ ਭੀ ਪਤਾ ਲਗ ਗਿਆ। ਉਹ ਆਪਣੇ ਆਪ ਹੀ ਗਿਆ ਸਿੱਧਾ ਸਰਦਾਰ ਮਿਹਰ ਸਿੰਘ ਚਾਵਲੇ ਪਾਸ। ਉਸ ਦੀ ਰਾਹੀਂ (ਸਰਦਾਰ) ਭਾਈ ਦਾਨ ਸਿੰਘ ਜੀ ਨੇ ਪੰਦਰਾਂ ਰੁਪਏ ਦਾ ਵਜ਼ੀਫ਼ਾ ਮੈਡੀਕਲ ਸਕੂਲ ਲਾਹੌਰ ਦੇ ਇਕ ਵਿਦਿਆਰਥੀ ਨੂੰ ਦੇਣ ਦਾ ਫ਼ੈਸਲਾ ਅਜੇ ਕੀਤਾ ਹੀ ਸੀ। ਭਗਤ ਜਸਵੰਤ ਸਿੰਘ ਨੇ ਉਸ ਰੁਪਏ ਦੇ ਦੋ ਹਿੱਸੇ ਕਰਾ ਕੇ ਸਾਢੇ ਸਤ ਰੁਪਏ ਦਾ ਵਜ਼ੀਫ਼ਾ ਮੈਨੂੰ ਦਿਵਾ ਦਿੱਤਾ। ਕਾਲਜੋਂ ਆ ਕੇ ਮੈਂ ਆਪਣੇ ਕਮਰੇ ਦਾ ਬੂਹਾ ਖੋਲ੍ਹਿਆ। ਸਰਦਾਰ ਦਾਨ ਸਿੰਘ ਜੀ ਦੀ ਚਿੱਠੀ ਆਈ ਪਈ ਸੀ। ਇਹ ਸਰਦਾਰ ਜੀ ਭਾਈ ਵਸਤੀ ਰਾਮ ਜੀ ਦੇ ਪਰਸਿੱਧ ਖ਼ਾਨਦਾਨ ਵਿਚੋਂ ਸਨ।

(ਸ) ਫ਼ਸਟ-ਯੀਅਰ ਦੇ ਸਾਲਾਨਾ ਇਮਤਿਹਾਨ ਵਿਚ ਮੈਂ ਜਮਾਤ ਵਿਚੋਂ ਅੱਵਲ ਰਿਹਾ। ਅਗਲੇ ਸਾਲ ਵਾਸਤੇ ਮੈਨੂੰ ਅੱਠ ਰੁਪਏ ਮਹੀਨਾ ਵਜ਼ੀਫ਼ਾ ਮਿਲ ਗਿਆ।

ਜੇ ਇਹ ਸਾਰੇ ਸਬੱਬ ਹੀ ਬਣਦੇ ਗਏ ਸਨ, ਤਾਂ ਭੀ ਮੇਰਾ ਅਜੇ ਤਕ ਇਹੀ ਯਕੀਨ ਹੈ ਕਿ ਇਹ ਸਾਰੇ ਸਬੱਬ ਮੇਰੇ ਪਾਤਿਸ਼ਾਹ ਨੇ ਆਪ ਬਣਾਏ ਸਨ।

ਐਫ਼.ਏ. ਦੇ ਯੂਨੀਵਰਸਿਟੀ ਇਮਤਿਹਾਨ ਵਿਚ ਮੈਂ ਚੌਥੇ ਦਰਜੇ 'ਤੇ ਆਇਆ। ਮੈਨੂੰ ਵਜ਼ੀਫ਼ਾ ਮਿਲ ਗਿਆ। ਦਸ ਰੁਪਏ ਮਹੀਨਾ ਨਕਦ ਅਤੇ ਕਾਲਜ ਦੀ ਫ਼ੀਸ। ਬੀ.ਏ. ਵਿਚ ਪੜ੍ਹਨ ਵਾਸਤੇ ਸਰਦਾਰ ਦਾਨ ਸਿੰਘ ਜੀ ਨੇ ਮੇਰਾ ਵਜ਼ੀਫ਼ਾ ਦਸ ਰੁਪਏ ਮਹੀਨਾ ਕਰ ਦਿਤਾ। ਸ: ਹਰਦਿਆਲ ਸਿੰਘ ਨੇ ਭੀ ਮੈਨੂੰ ਦਸ ਰੁਪਏ ਦੇਣੇ ਸ਼ੁਰੂ ਕਰ ਦਿਤੇ, ਤੇ ਮੈਂ ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋ ਗਿਆ।

## ਇਕ ਅਨੋਖੀ ਕੰਨ-ਖਿਚ

ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋਣ ਤੋਂ ਤਿੰਨ ਚਾਰ ਦਿਨ ਪਹਿਲਾਂ ਮੈਨੂੰ ਇਕ ਅਨੋਖੀ ਟਿਚਕਰ ਹੋਈ, ਜਿਸ ਨੇ ਸਾਰੀ ਉਮਰ ਮੇਰੇ ਜੀਵਨ ਉੱਤੇ ਅਸਰ ਪਾਈ ਰੱਖਿਆ ਹੈ। ਗਰਮੀ ਦੀਆਂ ਛੁੱਟੀਆਂ ਤੋਂ ਪਿਛੋਂ ਕਾਲਜ ਖੁਲ੍ਹਣ ਵਾਲੇ ਸਨ। ਸਾਡੇ ਪਿੰਡ ਦੇ ਨੇੜੇ ਪਿੰਡ ਦਾ ਇਕ ਮੁੰਡਾ ਗਵਰਨਮੈਂਟ ਕਾਲਜ

ਵਿਚ ਪੜ੍ਹਦਾ ਸੀ। ਘਰੋਂ ਉਹ ਚੰਗੇ ਰੱਜੇ-ਪੁੱਜੇ ਸਨ। ਚੋਖੀ ਭੁਇੰ ਦੇ ਮਾਲਕ ਸਨ। ਇਕ ਦਿਨ ਉਹ ਮੈਨੂੰ ਤਸੀਲੇ ਮਿਲ ਪਿਆ। ਉਸ ਦੇ ਨਾਲ ਉਸ ਦਾ ਪਿਤਾ ਅਤੇ ਦੋ ਤਿੰਨ ਹੋਰ ਬੰਦੇ ਸਨ। ਮੈਂ ਉਸ ਨੂੰ ਪੁਛਿਆ—ਤੁਸਾਂ ਲਾਹੌਰ ਕਦੋਂ ਜਾਣਾ ਹੈ ? ਉੱਤਰ ਦਿੱਤੋਸੁ, ਤੈਨੂੰ ਇਹ ਪੁੱਛਣ ਦੀ ਕਿਉਂ ਲੋੜ ਪਈ ਹੈ ? ਮੈਂ ਦੱਸਿਆ ਕਿ ਮੈਂ ਭੀ ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋਣ ਲੱਗਾ ਹਾਂ। ਇਹ ਸੁਣ ਕੇ ਉਸ ਨੇ ਚੋਖਾ ਨੱਕ ਵੱਟਿਆ ਤੇ ਆਖਣ ਲੱਗਾ—ਹੂੰ ! ਸ਼ਕਲ ਤਾਂ ਵੇਖ ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋਣ ਵਾਲੇ ਦੀ। ਉੱਥੇ ਮੁੰਡੇ ਇਕ ਇਕ ਦਿਨ ਵਿਚ ਦਸ ਦਸ ਕੋਟ ਬਦਲਾਂਦੇ ਹਨ, ਤੇ ਤੂੰ ਇੱਕੋ ਕੋਟ ਦਸ ਸਾਲ ਪਾਂਦੇ ਰਹਿਣਾ ਹੈ।

ਮੈਨੂੰ ਇਸ ਟਿਚਕਰ ਨਾਲ ਕੋਈ ਚੋਭ ਨਾ ਲੱਗੀ। ਉਹ ਗ਼ਰੀਬ ਕਾਹਦਾ, ਜਿਸ ਨੂੰ ਰੱਜੇ-ਪੁੱਜੇ ਲੋਕ ਦੁਰੇ-ਦੁਰੇ ਨਾ ਕਰਨ ? ਮੈਂ ਸਿਰਫ਼ ਇਹੀ ਉੱਤਰ ਦਿਤਾ—ਸਰਦਾਰ ਜੀ, ਉੱਥੇ ਮੈਂ ਸਿਰਫ਼ ਪੜ੍ਹਨ ਜਾਣਾ ਹੈ, ਕੋਟ ਪਾਣ ਦੀ ਜਾਚ ਸਿੱਖਣ ਨਹੀਂ ਜਾਣਾ।

ਉਹ ਟਿਚਕਰ ਮੈਨੂੰ ਬਹੁਤ ਹੀ ਲਾਭਦਾਇਕ ਰਹੀ। ਕਾਲਜ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਹੀ ਮੈਨੂੰ ਇਹ ਸਮਝ ਆ ਗਈ ਕਿ ਉਸ ਕਾਲਜ ਦੇ ਵਿਦਿਆਰਥੀਆਂ ਨਾਲ ਮੈਂ ਬਹੁਤਾ ਮੇਲ-ਜੋਲ ਨਹੀਂ ਰੱਖਣਾ। ਉੱਥੇ ਮੈਂ ਦੋ ਸਾਲ ਪੜ੍ਹਦਾ ਰਿਹਾ। ਇਤਨੇ ਸਮੇ ਵਿਚ ਮੇਰੀ ਜਾਣ-ਪਛਾਣ ਸਿਰਫ਼ ਚਾਰ ਪੰਜ ਉਹਨਾਂ ਸਿਖ ਮੁੰਡਿਆਂ ਨਾਲ ਹੀ ਬਣੀ ਰਹੀ, ਜਿਹੜੇ ਦਿਆਲ ਸਿੰਘ ਕਾਲਜ ਵਿਚੋਂ ਹੀ ਮੇਰੇ ਨਾਲ ਆਏ ਸਨ ਜਾਂ ਬੀ.ਏ. ਦੀਆਂ ਜਮਾਤਾਂ ਵਿਚ ਸੰਸਕ੍ਰਿਤ ਪੜ੍ਹਨ ਵਾਲਿਆਂ ਨਾਲ। ਤੇ, ਇਸ ਤਰ੍ਹਾਂ ਮੈਨੂੰ ਕਿਸੇ ਰੱਜੇ-ਪੁੱਜੇ ਪਾਸੋਂ ਉਹੋ ਜਿਹੀ ਟਿਚਕਰ ਕਰਾਣ ਦਾ ਮੁੜ ਕੋਈ ਅਵਸਰ ਨਾ ਹੋਇਆ।

ਕਾਰਾਂ ਉੱਤੇ ਚੜ੍ਹਨ ਦੀ ਤਾਂਘ ਮੇਰੇ ਅੰਦਰ ਪੈਦਾ ਨਹੀਂ ਹੋ ਸਕਦੀ। ਪਰ ਮੈਂ ਦੂਜਿਆਂ ਦੀਆਂ ਭੂੰ ਭੂੰ ਕਰਦੀਆਂ ਲੰਘਦੀਆਂ ਕਾਰਾਂ ਦਾ ਘੱਟਾ ਵੀ ਕਿਉਂ ਫੱਕਾਂ ? ਮੈਂ ਪਰੇ ਪਰੇ ਹੀ ਰਹਿੰਦਾ ਆ ਰਿਹਾ ਹਾਂ।

## ਜੀਵਨ-ਪੰਧ ਦਾ ਨਵਾਂ ਮੋੜ

ਗਵਰਨਮੈਂਟ ਕਾਲਜ ਦੇ ਸੰਸਕ੍ਰਿਤ ਪ੍ਰੋਫ਼ੈਸਰ ਸ੍ਰੀ ਗੁਲਬਹਾਰ ਸਿੰਘ ਜੀ, ਬੀ.ਏ. ਦੀਆਂ ਦੋਹਾਂ (ਤੇਰ੍ਹਵੀਂ ਤੇ ਚੌਧਵੀਂ) ਜਮਾਤਾਂ ਨੂੰ ਇਕੱਠਿਆਂ ਹੀ ਪੜ੍ਹਾਂਦੇ ਸਨ। ਥੋੜ੍ਹੇ ਹੀ ਦਿਨਾਂ ਵਿਚ ਪ੍ਰੋਫ਼ੈਸਰ ਜੀ ਨੂੰ ਅਤੇ ਸਾਰੇ ਵਿਦਿਆਰਥੀਆਂ ਨੂੰ

ਮੇਰੀਆਂ ਸੰਸਕ੍ਰਿਤ ਵਲ ਦੀਆਂ ਰੁਚੀਆਂ ਦਾ ਪਤਾ ਲੱਗ ਗਿਆ। ਦਸੰਬਰ ਵਿਚ ਪਹਿਲਾ ਛਿਮਾਹੀ ਇਮਤਿਹਾਨ ਹੋਣਾ ਸੀ। ਚੌਧਵੀਂ ਜਮਾਤ ਦੇ ਵਿਦਿਆਰਥੀਆਂ ਨੇ ਪ੍ਰੋਫ਼ੈਸਰ ਜੀ ਨੂੰ ਬੇਨਤੀ ਕੀਤੀ ਕਿ ਦੋਹਾਂ ਜਮਾਤਾਂ ਦਾ ਇਮਤਿਹਾਨ ਦਾ ਪਰਚਾ ਵੱਖ ਵੱਖ ਬਣੇ, ਪਰ ਉਹਨਾਂ ਨਾਂਹ ਕਰ ਦਿੱਤੀ। ਉਹਨਾਂ ਵਿਦਿਆਰਥੀਆਂ ਦੀ ਘਬਰਾਹਟ ਆਖ਼ਰ ਠੀਕ ਹੀ ਨਿਕਲੀ। ਉਹ ਵਿਚਾਰੇ ਮੈਥੋਂ ਬਹੁਤ ਹੀ ਪਿਛਾਂਹ ਰਹਿ ਗਏ।

ਪ੍ਰੋਫ਼ੈਸਰ ਸਾਹਿਬ ਮੇਰੇ ਉੱਤੇ ਬਹੁਤ ਖ਼ੁਸ਼ ਹੋਏ। ਮੇਰੀ ਗ਼ਰੀਬੀ ਦੀ ਹਾਲਤ ਦਾ ਉਹਨਾਂ ਨੂੰ ਭੀ ਕਿਸੇ ਤਰ੍ਹਾਂ ਪਤਾ ਲੱਗ ਚੁੱਕਾ ਸੀ। ਉਹਨਾਂ ਮੈਨੂੰ ਬਹੁਤ ਹੌਸਲਾ ਦਿੱਤਾ। ਆਖਿਓ ਨੇ—ਅਸੀ ਤੈਨੂੰ ਐਮ.ਏ. ਵਿਚ ਪੜ੍ਹਨ ਵਾਸਤੇ ੨੫ ਰੁਪਏ ਮਹੀਨਾ ਖ਼ਰਚ ਆਪਣੇ ਪਾਸੋਂ ਦਿਆਂਗੇ, ਸਿਰਫ਼ ਇਕ ਸਾਲ ਵਿਚ ਤੂੰ ਐਮ.ਏ. ਕਰ ਲਏਂਗਾ (ਤਦੋਂ ਦੋ ਸਾਲਾਂ ਦੀ ਸ਼ਰਤ ਨਹੀਂ ਸੀ) ਤੇ ਇਥੇ ਗਵਰਨਮੈਂਟ ਕਾਲਜ ਵਿਚ ਹੀ ਤੈਨੂੰ ਆਪਣੇ ਨਾਲ ਲਵਾ ਲਵਾਂਗਾ। ਸੋ ਡਾਕਖ਼ਾਨੇ ਦੀ ਕਲਰਕੀ ਤੋਂ ਪ੍ਰੋਫ਼ੈਸਰੀ ਵਾਲੇ ਸੁਪਨੇ ਠੀਕ ਹੁੰਦੇ ਨਜ਼ਰ ਆਉਣ ਲਗ ਪਏ।

ਗਰਮੀ ਦੀਆਂ ਛੁੱਟੀਆਂ ਵਿਚ ਮੈਂ ਆਪਣੇ ਪਿੰਡ ਆਇਆ ਹੋਇਆ ਸਾਂ। ਇਕ ਦਿਨ ਸਵੇਰ ਵੇਲੇ ਹੀ ਇਕ ਮੁੰਡਾ ਸਾਡੀ ਹੱਟੀ ਤੋਂ ਸੌਦਾ ਲੈਣ ਆ ਗਿਆ, ਪਰ ਉਧਾਰ ਹੀ। ਪਿੰਡਾਂ ਦੇ ਗ਼ਰੀਬ ਹਟਵਾਣੀਏ ਇਸ ਗੱਲੋਂ ਬੜੇ ਭਰਮੀ ਹੁੰਦੇ ਹਨ। ਸਵੇਰ ਦੇ ਪਹਿਰ 'ਬੋਹਣੀ' ਬੜੀ ਜ਼ਰੂਰੀ ਸਮਝਦੇ ਹਨ। ਮੇਰੇ ਭਰਾ ਨੇ ਸੌਦਾ ਦੇਣ ਤੋਂ ਨਾਂਹ ਕਰ ਦਿੱਤੀ। ਪਰ ਉਹ ਮੁੰਡਾ ਸੀ ਇਕ ਰੀਟਾਇਰ ਹੋਏ ਸਟੇਸ਼ਨ ਮਾਸਟਰ ਦਾ, ਜਿਸ ਦੇ ਅਸੀ ਕਰਜ਼ਾਈ ਭੀ ਸਾਂ। ਮੁੰਡੇ ਦੇ ਘਰ ਪਹੁੰਚਣ ਦੀ ਦੇਰ ਸੀ ਕਿ ਉਹ ਸੱਜਣ ਲੋਹਾ-ਲਾਖਾ ਹੋਇਆ ਆ ਪਹੁੰਚਿਆ। ਗ਼ਰੀਬ ਹਟਵਾਣੀਏ ਵਿਚਾਰੇ ਛੋਟੀ ਉਮਰ ਦੇ ਮੁੰਡੇ, ਤੇ ਉਹ ਭੀ ਉਸ ਦੇ ਕਰਜ਼ਾਈ! ਉਸ ਪਾਸੋਂ ਜੋ ਸਰ ਆਈ, ਉਸ ਨੇ ਗਾਲ੍ਹਾਂ ਕੱਢਣ ਵਿਚ ਕੋਈ ਕਸਰ ਨਾ ਛੱਡੀ, ਤੇ ਆਖ਼ਿਰ ਇਹ ਭੀ ਧੌਂਸ ਦਿੱਤੀ ਕਿ ਤੁਸਾਂ ਮੇਰੇ ਕਰਜ਼ੇ ਵਾਲੀ ਰਕਮ ਵਿਚੋਂ 'ਬੋਹਣੀ' ਕਰ ਲੈਣੀ ਸੀ। ਉਸ ਵੇਲੇ ਉੱਥੇ ਮੈਂ ਭੀ ਬੈਠਾ ਹੋਇਆ ਸਾਂ, ਤੇ ਸਾਡੇ ਭਣਵੱਈਏ ਦਾ ਵੱਡਾ ਭਰਾ ਭੀ ਬੈਠਾ ਸੀ, ਜੋ ਸਾਨੂੰ ਮਿਲਣ ਆਇਆ ਹੋਇਆ ਸੀ।

ਕਾਲਜ ਦੀ ਪ੍ਰੋਫ਼ੈਸਰੀ ਵਾਲਾ ਮੇਰਾ ਸੁਪਨਾ ਟੁੱਟ ਗਿਆ। ਇਕੋ ਹੀ 'ਸ਼ਾਹ' ਦੇ ਇਸ ਸਲੂਕ ਨੇ ਮੇਰੀ ਬਾਗ਼ੀ ਰੂਹ ਨੂੰ ਜਗਾ ਦਿੱਤਾ। ਕਰਜ਼ਾਈ ਕੀ ਤੇ ਆਦਰ-ਸਤਿਕਾਰ ਕੀ! ਮੈਂ ਮਨ ਵਿਚ ਫ਼ੈਸਲਾ ਕਰ ਲਿਆ ਕਿ ਬੀ.ਏ. ਕਰਦਿਆਂ ਹੀ

ਪਹਿਲਾਂ ਕਰਜ਼ੇ ਦੀ ਪੰਡ ਉਤਾਰਨੀ ਹੈ। ਪ੍ਰੋਫ਼ੈਸਰ ਜੀ ਦਾ ਮੈਂ ਬੜਾ ਧੰਨਵਾਦ ਕੀਤਾ, ਤੇ ਉਹਨਾਂ ਨੂੰ ਆਪਣੀਆਂ ਮਜਬੂਰੀਆਂ ਦੱਸੀਆਂ।

ਸੰਸਕ੍ਰਿਤ ਦੀ ਪ੍ਰੋਫ਼ੈਸਰੀ ਵਾਲੇ ਨਵੇਂ ਮੋੜ ਤੋਂ ਮੈਨੂੰ ਇਕੋ ਹੀ ਨਿੱਕੇ ਜਿਹੇ ਠੇਡੇ ਨਾਲ ਬਚਾ ਲਿਆ ਗਿਆ। ਮੇਰੇ ਵਾਸਤੇ ਇਕ ਹੋਰ ਅਤਿ ਕੀਮਤੀ ਖ਼ਜ਼ਾਨਾ ਰਖਿਆ ਪਿਆ ਸੀ, ਤੇ ਕਾਲਜ ਦੀ ਪ੍ਰੋਫ਼ੈਸਰੀ ਭੀ। ਮੇਰੀ ਜੀਵਨ-ਕਹਾਣੀ ਨੇ ਇਹੀ ਨਿਸਚਾ ਮੇਰੇ ਅੰਦਰ ਪੈਦਾ ਕਰ ਦਿੱਤਾ ਹੋਇਆ ਹੈ।

ਸੰਨ ੧੯੧੫ ਵਿਚ ਬੀ.ਏ. ਪਾਸ ਕਰਦਿਆਂ ਮੈਨੂੰ ਪੰਥ ਦੇ ਪਰਸਿੱਧ ਗੁਰਮੁਖ ਰਾਗੀ ਭਾਈ ਹੀਰਾ ਸਿੰਘ ਜੀ ਦੇ ਚਲਾਏ ਹੋਏ ਖ਼ਾਲਸਾ ਹਾਈ ਸਕੂਲ ਫਰੂਕਾ ਵਿਚ ਥਾਂ ਮਿਲ ਗਈ, ਤੇ ਪੌਣੇ ਦੋ ਸਾਲਾਂ ਵਿਚ ਕਰਜ਼ੇ ਦੀ ਪੰਡ ਮੇਰੇ ਸਿਰ ਤੋਂ ਲਹਿ ਕੇ ਔਹ ਜਾ ਪਈ।

## ਇਕ ਅਜੀਬ ਸੁਪਨਾ

ਸਕੂਲ ਦੇ ਵਾਤਾਵਰਨ ਵਿਚ ਮੈਨੂੰ ਕਾਲਜੀ ਪ੍ਰੋਫ਼ੈਸਰੀ ਵਾਲੀਆਂ ਆਸਾਂ ਭੁੱਲ-ਭੱਲ ਗਈਆਂ। ਜਿਤਨਾ ਗੁੜ ਪਾਇਆ ਉਤਨਾ ਹੀ ਮਿੱਠਾ ਹੋਣਾ ਸੀ। ਹੁਣ ਤਾਂ ਇਹ ਤਜਵੀਜ਼ਾਂ ਸਨ ਕਿ ਕਰਜ਼ਾ ਮੁਕਾ ਕੇ ਇਕ ਸਾਲ ਟ੍ਰੇਨਿੰਗ ਕਾਲਜ ਵਿਚ ਪੜ੍ਹਾਂਗਾ, ਤੇ ਫਿਰ ਕਿਸੇ ਸਕੂਲ ਵਿਚ ਜ਼ਿੰਦਗੀ ਦੇ ਦਿਨ ਗੁਜ਼ਾਰਾਂਗਾ। ਪਰ ਮੇਰਾ ਪਾਤਿਸ਼ਾਹ ਮੇਰੇ ਸਿਰ ਉੱਤੇ ਖਲੋਤਾ ਮੁਸਕਰਾ ਰਿਹਾ ਸੀ ਤੇ ਆਖ ਰਿਹਾ ਸੀ, "ਭੋਲਾ ਬੱਚਾ! ਤਾਂ ਕੀ ਹੋਇਆ ਜੇ ਗੁੜ ਥੋੜਾ ਪਿਆ ਹੈ, ਇਤਨੇ ਨਾਲ ਹੀ ਕੰਮ ਸਾਰਿਆ ਜਾ ਸਕੇਗਾ।"

ਇਕ ਰਾਤ ਸੁੱਤੇ ਪਿਆਂ ਅਜਬ ਸੁਪਨਾ ਆਇਆ ਕਿ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰੋਫ਼ੈਸਰ ਬਣਿਆ ਹੋਇਆ ਹਾਂ। ਉਹਨੀਂ ਦਿਨੀਂ ਖ਼ਾਲਸਾ ਕਾਲਜ ਦਾ ਪ੍ਰਿੰਸੀਪਲ ਵਾਦਨ ਸਾਹਿਬ ਸੀ। ਗਵਰਨਮੈਂਟ ਕਾਲਜ ਲਾਹੌਰ ਵਿਚ ਮੈਂ ਉਸ ਦਾ ਸ਼ਾਗਿਰਦ ਭੀ ਰਹਿ ਚੁੱਕਾ ਸਾਂ। ਮੈਂ ਉਹਨਾਂ ਨੂੰ ਆਪਣੇ ਸੁਪਨੇ ਦੀ ਗੱਲ ਲਿਖ ਭੇਜੀ, ਪੁਛਿਆ ਕਿ ਕੀ ਉਹ ਇਸ ਸੁਪਨੇ ਨੂੰ ਠੀਕ ਕਰ ਵਿਖਾਣਗੇ। ਅੰਞਾਣਾਂ ਵਾਲੀ ਗੱਲ! ਵਹਿਮੀ ਨੂੰ ਉੱਤਰ ਕੀ ਦੇਂਦਾ? ਪਰ ਉਸ ਨੇ ਉੱਤਰ ਦੇ ਹੀ ਦਿੱਤਾ ਤੇ ਲਿਖਿਆ—'ਮੈਨੂੰ ਸੁਪਨਿਆਂ ਵਿਚ ਕੋਈ ਸ਼ਰਧਾ ਨਹੀਂ।'

## ਸੁਪਨਾ ਨੇਪਰੇ ਚੜ੍ਹਨ ਵਾਲੇ ਰਾਹੇ

ਦਿਨ ਬੀਤਦੇ ਗਏ। ਮੇਰੇ ਸਿਰੋਂ ਕਰਜ਼ੇ ਦਾ ਭਾਰ ਹੌਲਾ ਹੁੰਦਾ ਗਿਆ।

ਸੰਨ ੧੯੧੭ ਦੇ ਫ਼ਰਵਰੀ-ਮਾਰਚ ਵਿਚ ਅਖ਼ਬਾਰਾਂ ਵਿਚ ਖ਼ਬਰਾਂ ਨਿਕਲਣ ਲੱਗ ਪਈਆਂ ਕਿ ਗੁਜਰਾਂਵਾਲੇ ਖ਼ਾਲਸਾ ਕਾਲਜ ਖੁਲ੍ਹਣ ਦੀ ਤਿਆਰੀ ਹੋ ਰਹੀ ਹੈ। ਮੈਂ ਲਾਹੌਰ ਆਪਣੇ ਸੰਸਕ੍ਰਿਤ ਦੇ ਪ੍ਰੋਫ਼ੈਸਰ ਸਾਹਿਬ ਨੂੰ ਚਿੱਠੀ ਲਿਖ ਕੇ ਸਰਟੀਫ਼ਿਕੇਟ ਮੰਗਵਾਇਆ, ਤੇ ਵੇਲਾ ਆਉਣ 'ਤੇ ਦਰਖ਼ਾਸਤ ਭੇਜ ਦਿੱਤੀ।

## ਰੁਕਾਵਟਾਂ ਤੇ ਉਹਨਾਂ ਦਾ ਹੱਲ

ਗੁਜਰਾਂਵਾਲੇ ਰਹਿੰਦੇ ਮੇਰੇ ਇਕ ਮਿੱਤਰ ਨੇ ਮੈਨੂੰ ਲਿਖ ਭੇਜਿਆ ਕਿ ਤੇਰੀ ਦਰਖ਼ਾਸਤ ਤਾਂ ਕਾਲਜ-ਕਮੇਟੀ ਨੂੰ ਮਿਲ ਗਈ ਹੈ, ਪਰ ਇਸ ਦੀ ਪਰਵਾਨਗੀ ਦੀ ਕੋਈ ਆਸ ਨਹੀਂ ਹੈ। ਇਕ ਤਾਂ ਤੂੰ ਸਿਰਫ਼ ਬੀ.ਏ. ਹੈਂ, ਦੂਜੇ, ਸਿਖ ਹੈਂ। ਉਹ ਕਹਿੰਦੇ ਹਨ ਕਿ ਸਿਖ ਕੀ ਤੇ ਸੰਸਕ੍ਰਿਤ ਕੀ, ਫਿਰ ਉਹ ਭੀ ਨਿਰਾ ਬੀ.ਏ.।

ਮੈਂ ਉਸੇ ਵੇਲੇ ਕਾਲਜ ਦੇ ਸਕੱਤਰ ਸਾਹਿਬ ਨੂੰ ਇਕ ਚਿੱਠੀ ਲਿਖੀ ਕਿ ਮੈਨੂੰ ਤਨਖ਼ਾਹ ਤੋਂ ਬਿਨਾ ਹੀ ਰਖ ਕੇ ਵੇਖਿਆ ਜਾਏ। ਮੇਰੇ ਉਹ ਮਿੱਤਰ ਡਾਕਟਰ ਜੈਮਲ ਸਿੰਘ ਜੀ ਉੱਥੇ ਹੈਲਥ-ਅਫ਼ਸਰ ਸਨ। ਅਸੀ ਇਕੱਠੇ ਹੀ ਦਿਆਲ ਸਿੰਘ ਕਾਲਜ ਤੇ ਗਵਰਨਮੈਂਟ ਕਾਲਜ ਵਿਚ ਪੜ੍ਹਦੇ ਰਹੇ ਸਾਂ। ਉਹਨਾਂ ਭੀ ਹੱਥ-ਪੈਰ ਹਿਲਾਏ। ਤੇ ਮੈਨੂੰ ਮੌਕਾ ਦਿੱਤਾ ਗਿਆ। ਮਈ ਸੰਨ ੧੯੧੭ ਵਿਚ ਫ਼ਰੂਕਾ-ਸਕੂਲ ਛੱਡ ਕੇ ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਵਿਚ ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਣ 'ਤੇ ਆ ਲੱਗਾ। ਦੋ ਮਹੀਨੇ ਮੇਰੀ ਪੜ੍ਹਾਈ ਦੀ ਅੰਦਰੇ-ਅੰਦਰ ਪੜਤਾਲ ਹੁੰਦੀ ਰਹੀ। ਆਖ਼ਿਰ ਸਕੱਤਰ ਸਾਹਿਬ ਇਕ ਦਿਨ ਮੈਨੂੰ ਆ ਕੇ ਮਿਲੇ ਤੇ ਕਹਿਣ ਲੱਗੇ ਕਿ ਗੁਜਰਾਂਵਾਲੇ ਦੀ ਹਿੰਦੂ-ਜਨਤਾ ਮੇਰੇ ਕੰਮ ਉੱਤੇ ਬਹੁਤ ਖ਼ੁਸ਼ ਹੈ।

## ਗੁਪਤ ਖ਼ਜ਼ਾਨੇ ਦੀ ਲਗਨ ਦਾ ਢੋ ਢੁਕ ਪਿਆ

ਫ਼ਰਵਰੀ ਸੰਨ ੧੯੨੦ ਵਿਚ ਸਰਦਾਰ ਜੋਧ ਸਿੰਘ ਜੀ ਐਮ.ਏ. ਉਸ ਕਾਲਜ ਦੇ ਪ੍ਰਿੰਸੀਪਲ ਬਣ ਕੇ ਆਏ। ਉਹਨਾਂ ਆਉਂਦਿਆਂ ਹੀ ਸਟਾਫ਼ ਦੀਆਂ ਤਨਖ਼ਾਹਾਂ ਦੇ ਗ੍ਰੇਡ ਬਣਵਾਏ। ਮੈਨੂੰ ੭੫)-੫)-੧੨੫) ਦਾ ਗ੍ਰੇਡ ਦਿੱਤਾ ਗਿਆ। ਇਹ ਸੁਣ ਕੇ ਮੇਰਾ ਦਿਲ ਟੁਟ ਗਿਆ। ਚੰਗੀ ਤਰ੍ਹਾਂ ਸੋਚ-ਵਿਚਾਰ ਕੇ ਮੈਂ ਆਪਣੇ ਮਨ ਵਿਚ ਫ਼ੈਸਲਾ ਕਰ ਲਿਆ ਕਿ ਇਸ ਭਿਛੁੰਨੇ ਜਿਹੇ ਗ੍ਰੇਡ ਉੱਤੇ ਭੁੱਖ-ਨੰਗ ਵਿਚ ਹੀ ਜ਼ਿੰਦਗੀ ਰੋਲ ਲੈਣੀ ਚੰਗਾ ਕੰਮ ਨਹੀਂ ਹੈ। ਮੈਂ ਸੋਚਿਆ ਕਿ ਇਸ ਨਾਲੋਂ ਇਹ ਚੰਗਾ ਰਹੇਗਾ ਕਿ ਮੈਂ ਇਕ ਟ੍ਰੇਨਿੰਗ ਕਾਲਜ ਵਿਚ ਪੜ੍ਹ ਕੇ ਕਿਸੇ ਸਕੂਲ ਵਿਚ

ਜ਼ਿੰਦਗੀ ਗੁਜ਼ਾਰਾਂ।

ਨੌਕਰੀ ਤੋਂ ਅਸਤੀਫ਼ਾ ਲਿਖ ਕੇ ਮੈਂ ਸਰਦਾਰ ਜੋਧ ਸਿੰਘ ਜੀ ਪਾਸ ਲੈ ਗਿਆ। ਐਤਵਾਰ ਦਾ ਦਿਨ ਸੀ। ਉਹ ਆਪਣੇ ਘਰ ਬੈਠੇ ਹੋਏ ਸਨ। ਮੈਨੂੰ ਅਸਤੀਫ਼ੇ ਦਾ ਕਾਰਨ ਪੁਛਿਓ ਨੇ ਤੇ ਮੈਂ ਘੱਟ ਤਨਖ਼ਾਹ-ਗ੍ਰੇਡ ਦਾ ਗਿਲਾ ਕੀਤਾ। ਉਹ ਕਹਿਣ ਲੱਗੇ ਕਿ ਸੰਸਕ੍ਰਿਤ ਵਾਸਤੇ ਇਸ ਤੋਂ ਵੱਧ ਹੋਰ ਦਿੱਤਾ ਭੀ ਕੀ ਜਾ ਸਕਦਾ ਸੀ।

ਇਹ ਸੁਣ ਕੇ ਮੈਂ ਪੁਛਿਆ—ਸਰਦਾਰ ਜੀ! ਤੁਸੀ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਕੀ ਪੜ੍ਹਾਇਆ ਕਰਦੇ ਸੀ? ਕਹਿਣ ਲੱਗੇ—ਧਾਰਮਿਕ। ਮੈਂ ਫਿਰ ਪੁਛਿਆ—ਉੱਥੇ ਤੁਹਾਡੀ ਤਨਖ਼ਾਹ ਦਾ ਗ੍ਰੇਡ ਕੀ ਸੀ? ਉੱਤਰ ਦਿੱਤੋ ਨੇ, ੧੫੦)-੧੫)-੩੦੦)।

ਮੈਂ ਅਗੋਂ ਇਉਂ ਆਖਿਆ—ਅਜਬ ਰੰਗ ਹਨ ਕਰਤਾਰ ਦੇ। ਸਰਦਾਰ ਜੋਧ ਸਿੰਘ ਜੀ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਧਾਰਮਿਕ ਪੜ੍ਹਾਣ ਤਾਂ ਇਹਨਾਂ ਨੂੰ ੧੫੦)-੧੫)-੩੦੦) ਦਾ ਗ੍ਰੇਡ ਮਿਲੇ, ਗ਼ਰੀਬ ਸਾਹਿਬ ਸਿੰਘ ਇੱਥੇ ਧਾਰਮਿਕ ਪੜ੍ਹਾਏ, ਤਾਂ ਇਸ ਨੂੰ ਇਕ ਕੌਡੀ ਭੀ ਨਾ ਦਿੱਤੀ ਜਾਏ।

ਬੜੇ ਖਰ੍ਹਵੇ ਸਨ ਬੋਲ ਮੇਰੇ ਇਹ। ਪਰ ਸਰਦਾਰ ਜੀ ਨੇ ਬੜੇ ਠਰ੍ਹੰਮੇ ਨਾਲ ਸੁਣੇ। ਉਹਨਾਂ ਦੇ ਚਿਹਰੇ ਉੱਤੇ ਮੈਨੂੰ ਪਛਤਾਵੇ ਜਿਹੇ ਦੀ ਝਲਕ ਜਾਪੀ। ਮੈਨੂੰ ਕਹਿਣ ਲੱਗੇ—ਮੈਨੂੰ ਇਸ ਗੱਲ ਦਾ ਚੇਤਾ ਨਹੀਂ ਰਿਹਾ। ਪਰ ਮੈਂ ਤੇਰੇ ਨਾਲ ਅਗਾਂਹ ਗੱਲ ਤਾਂ ਹੀ ਤੋਰ ਸਕਦਾ ਹਾਂ, ਜੇ ਤੂੰ ਆਪਣਾ ਅਸਤੀਫ਼ਾ ਮੈਥੋਂ ਵਾਪਸ ਲੈ ਲਏਂ। ਮੈਂ ਅਸਤੀਫ਼ਾ ਮੋੜ ਲਿਆ। ਫਿਰ ਮੈਨੂੰ ਪੁਛਣ ਲਗੇ—ਕੀ ਤੁਹਾਨੂੰ ਗੁਰਮਤਿ ਦੀ ਉਤਨੀ ਵਾਕਫ਼ੀਅਤ ਹੈ, ਜਿਤਨੀ ਮੈਨੂੰ? ਮੈਂ ਕਿਹਾ—ਜੀ ਨਹੀਂ। ਕਹਿਣ ਲਗੇ—ਫਿਰ ਜੇ ਤੁਹਾਨੂੰ ਮੇਰੇ ਵਾਲਾ ਗ੍ਰੇਡ ਨਾ ਮਿਲੇ, ਤਾਂ ਇਸ ਨੂੰ ਅਯੋਗ ਤਾਂ ਨਹੀਂ ਸਮਝੋਗੇ? ਮੈਂ ਉੱਤਰ ਦਿੱਤਾ—ਜੀ ਨਹੀਂ। ਪਰ ਮੈਨੂੰ ਕੁਝ ਨਾ ਕੁਝ ਤਾਂ ਮਿਲਣਾ ਚਾਹੀਦਾ ਹੈ ਨਾ। ਦੋ ਕੁ ਮਿੰਟ ਸੋਚ ਕੇ ਮੈਨੂੰ ਪੁਛਿਓ ਨੇ—ਕੀ ਤੁਹਾਨੂੰ ੧੨੦)-੮)-੨੦੦) ਦਾ ਗ੍ਰੇਡ ਪਰਵਾਨ ਹੈ ਤੇ ਨਾਲ ਹੀ ਇਹ ਭੀ ਕਹਿਓ ਨੇ ਕਿ ਜਦੋਂ ਤੁਸੀ ਇਸ ਮਜ਼ਮੂਨ ਵਾਸਤੇ ਸੱਚ-ਮੁੱਚ ਯੋਗ ਅਧਿਆਪਕ ਬਣ ਜਾਓਗੇ, ਤਦੋਂ ਮੇਰੇ ਵਾਲਾ ਗ੍ਰੇਡ ਭੀ ਦਿੱਤਾ ਜਾਏਗਾ। ਮੈਂ ਉਹਨਾਂ ਦੀ ਤਜਵੀਜ਼ ਖਿੜੇ-ਮੱਥੇ ਮੰਨ ਲਈ।

## ਸੁਚੱਜੀ ਅਗਵਾਈ

ਛੇ ਕੁ ਦਿਨ ਬੀਤੇ। ਸਰਦਾਰ ਜੋਧ ਸਿੰਘ ਜੀ ਨੇ ਮੈਨੂੰ ਆਪਣੇ ਘਰ ਸੱਦ ਭੇਜਿਆ। ਮੇਰੇ ਵਾਸਤੇ ਇਹ ਨਵਾਂ ਗੇੜ ਪਰਵਾਨ ਹੋ ਚੁੱਕਾ ਸੀ। ਕਹਿਣ ਲਗੇ—ਦਿਨ-ਕੱਟੀ ਵਿਚ ਕੋਈ ਸੁਆਦ ਨਹੀਂ। ਹੁਣ ਇਸ ਮਜ਼ਮੂਨ ਵਾਸਤੇ ਪੂਰੀ ਮਿਹਨਤ ਕਰੋ, ਮੈਂ ਹਰ ਤਰ੍ਹਾਂ ਦੀ ਮਦਦ ਕਰਾਂਗਾ।

ਇਹ ਆਖ ਕੇ ਉਹਨਾਂ ਆਪਣੀ ਅਲਮਾਰੀ ਖੋਲ੍ਹੀ। ਉਸ ਵਿਚੋਂ ਆਪਣਾ ਸਾਂਭ ਕੇ ਰਖਿਆ ਹੋਇਆ ਗੁਰਮਤਿ-ਸਾਹਿਤ ਦਾ ਚੋਖਾ ਖ਼ਜ਼ਾਨਾ ਮੇਰੇ ਹਵਾਲੇ ਕਰ ਦਿੱਤੋ ਨੇ। ਬੜਾ ਕੀਮਤੀ ਸੀ ਉਹ ਖ਼ਜ਼ਾਨਾ ਮੇਰੇ ਵਾਸਤੇ।

ਮੇਰੀ ਜ਼ਿੰਦਗੀ ਵਿਚ ਇਹ ਪਹਿਲਾ ਮੌਕਾ ਸੀ ਕਿ ਗੁਰਮਤਿ-ਗੁਰਬਾਣੀ ਦੀ ਡੂੰਘੀ ਵਾਕਫ਼ੀਅਤ ਹਾਸਲ ਕਰਨ ਵਾਸਤੇ ਮੈਨੂੰ ਸਿਖ-ਕੌਮ ਦਾ ਚੋਟੀ ਦਾ ਉਹ ਵਿਦਵਾਨ ਮਿਲ ਪਿਆ, ਜਿਸ ਨੇ ਆਪਣੀ ਖ਼ੁਸ਼ੀ ਨਾਲ ਮੇਰੀ ਮਦਦ ਕਰਨਾ ਪਰਵਾਨ ਕੀਤਾ। ਮੈਂ ਭੀ ਮਿਹਨਤ ਕਰਨ ਵਿਚ ਦਿਨ ਰਾਤ ਇਕ ਕਰ ਦਿਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਛੋਟੇ ਅਕਾਰ ਦੀਆਂ ਇੰਟਰਲੀਫ਼ ਹੋਈਆਂ ਸੈਂਚੀਆਂ ਭੀ ਮੈਂ ਮੰਗਾ ਲਈਆਂ। ਸ: ਜੋਧ ਸਿੰਘ ਜੀ ਦੇ ਪਾਏ ਪੂਰਨਿਆਂ ਉੱਤੇ ਮੈਂ ਗੁਰਬਾਣੀ ਦੀ ਵਿਚਾਰ ਭੀ ਪੂਰੀ ਮਿਹਨਤ ਨਾਲ ਕਰਨ ਲੱਗ ਪਿਆ।

## ਨਵੀਂ ਝਲਕ

ਇਸੇ ਹੀ ਸਾਲ (੧੯੨੦) ਦੇ ਦਸੰਬਰ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਪੁਰਬ ਸਮੇ ਰਖੇ ਹੋਏ ਅਖੰਡ-ਪਾਠ ਵਿਚ ਪਾਠ ਕਰਦਿਆਂ ਮੈਨੂੰ ਗੁਰਬਾਣੀ ਦੇ ਵਿਆਕਰਣ ਦੀ ਪਹਿਲੀ ਝਲਕ ਪ੍ਰਾਪਤ ਹੋਈ। ਸਾਬਤ ਵਿਆਕਰਣ ਦੇ ਰੂਪ ਵਿਚ ਆ ਕੇ ਉਹ ਪੁਸਤਕ ਅੱਜ ਸਿਖ-ਜਗਤ ਵਿਚ ਗੁਰਬਾਣੀ ਦੇ ਅਰਥ ਸਮਝਣ ਵਾਸਤੇ ਵਿੱਤ ਅਨੁਸਾਰ ਸੇਵਾ ਕਰ ਰਹੀ ਹੈ।

ਵੇਖਿਆ ਜੇ ? ਮੇਰੇ ਆਪਣੇ ਹੀ ਪਿੰਡ ਦੇ ਇਕ 'ਸ਼ਾਹ' ਦੀ ਥੋੜੀ ਜਿਤਨੀ ਬਦ-ਸਲੂਕੀ ਨੇ ਮੈਨੂੰ ਮੇਰੇ ਮਿਥੇ ਹੋਏ ਗ਼ਲਤ ਭਵਿੱਖ ਵਲੋਂ ਹਟਾ ਕੇ ਉਹ ਖ਼ਜ਼ਾਨਾ ਹਾਸਲ ਕਰਨ ਵਿਚ ਸਹਾਇਤਾ ਕਰ ਦਿੱਤੀ, ਜੋ ਖ਼ਜ਼ਾਨਾ ਮੇਰੇ ਪਾਤਿਸ਼ਾਹ ਨੇ ਮੇਰੇ ਵਾਸਤੇ ਸਾਂਭ ਕੇ ਰਖਿਆ ਹੋਇਆ ਸੀ। ਮੇਰਾ ਪੱਕਾ ਨਿਸਚਾ ਇਹੀ ਹੈ ਕਿ ਮੈਨੂੰ ਕਾਠ ਦੀ ਪੁਤਲੀ ਨੂੰ ਮੇਰਾ ਪਾਤਿਸ਼ਾਹ ਆਪ ਹੀ ਖਿਡਾਂਦਾ ਤੁਰਿਆ ਆ ਰਿਹਾ ਹੈ।

## ਅਜੇ ਹੋਰ ਬਖ਼ਸ਼ਸ਼ਾਂ ਲਈ ਅਨੋਖੇ ਢੰਗ

ਜਿਸ ਗੁਰਬਾਣੀ-ਵਿਆਕਰਣ ਦੀ ਇਕ ਨਿੱਕੀ ਜਿਹੀ ਝਲਕ ਮੈਨੂੰ ਦਸੰਬਰ ੧੯੨੦ ਵਿਚ ਪ੍ਰਾਪਤ ਹੋਈ ਸੀ, ਉਸ ਦੀ ਪੂਰੀ ਪੂਰੀ ਖੋਜ ਕਰਨ ਵਾਸਤੇ ਭੀ ਮੇਰੇ ਸਬੱਬ ਪੈਦਾ ਕੀਤੇ ਗਏ।

## ਸ਼੍ਰੋਮਣੀ ਕਮੇਟੀ

ਮਈ ੧੯੨੧ ਵਿਚ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਬੰਦ ਕਰ ਦਿੱਤਾ ਗਿਆ। ਉਸ ਸਾਲ ਦੇ ਜੁਲਾਈ ਮਹੀਨੇ ਵਿਚ ਮੈਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਿਚ ਮੀਤ-ਸਕੱਤਰ ਬਣਨ ਦਾ ਅਵਸਰ ਮਿਲਿਆ। ਅਕਤੂਬਰ ਵਿਚ ਮੋਰਚੇ ਸ਼ੁਰੂ ਹੋ ਗਏ। ਦਫ਼ਤਰ ਵਿਚ ਕੰਮ ਬਹੁਤ ਹੀ ਵਧ ਗਿਆ। ਗੁਰਬਾਣੀ-ਵਿਆਕਰਣ ਦੀ ਸੁਧ-ਬੁਧ ਉੱਕਾ ਹੀ ਵਿਸਰ ਗਈ। ਪਰ ਅਗਸਤ ੧੯੨੨ ਵਿਚ ਮੋਰਚਿਆਂ ਨੇ ਮੈਨੂੰ ਦਫ਼ਤਰ ਵਿਚੋਂ ਵਿਹਲ ਦਿਵਾ ਕੇ ਵੱਡੇ ਘਰ ਭਿਜਵਾ ਦਿੱਤਾ। ਇਸ ਤਰ੍ਹਾਂ ਗੁਰਬਾਣੀ-ਵਿਆਕਰਣ ਦੀ ਖੋਜ ਵਾਸਤੇ ਬਹੁਤ ਸਮਾ ਮਿਲਣ ਲੱਗ ਪਿਆ।

## ਮੁੜ ਗੁਜਰਾਂਵਾਲੇ

ਮੋਰਚੇ ਮੁੱਕ ਗਏ। ਦਫ਼ਤਰ ਦੇ ਕੰਮ ਦੇ ਗਾੜ੍ਹ ਨੇ ਗੁਰਬਾਣੀ-ਵਿਆਕਰਣ ਦੀ ਖੋਜ ਦਾ ਕੰਮ ਫਿਰ ਪਿੱਛੇ ਪਾ ਦਿੱਤਾ। ਦਫ਼ਤਰ ਵਿਚੋਂ ਤਾਂ ਇਸ ਕੰਮ ਵਾਸਤੇ ਕਦੇ ਸਮਾ ਮਿਲਣਾ ਹੀ ਨਹੀਂ ਸੀ। ਮੇਰੇ ਮਾਲਕ ਨੇ ਇੱਥੋਂ ਉਖੇੜ ਕੇ ਮੈਨੂੰ ਫਿਰ ਖ਼ਾਲਸਾ ਕਾਲਜ ਗੁਜਰਾਂਵਾਲੇ ਅਪੜਾ ਦਿਤਾ। ਸਤੰਬਰ ੧੯੨੭ ਤੋਂ ਜੁਲਾਈ ੧੯੨੯ ਤਕ ਉੱਥੇ ਗੁਰਬਾਣੀ ਦੇ ਵਿਚਾਰਨ ਅਤੇ ਵਿਆਕਰਣ ਦੀ ਖੋਜ ਦਾ ਚੰਗਾ ਅਵਸਰ ਬਨਿਆ ਰਿਹਾ।

## ਗੁਰਬਾਣੀ ਦੇ ਟੀਕੇ

ਜੂਨ ੧੯੨੯ ਵਿਚ ਮੈਨੂੰ ਗੁਜਰਾਂਵਾਲੇ ਕਾਲਜ ਦੀ ਨੌਕਰੀ ਤੋਂ ਹਟਾ ਦਿਤਾ ਗਿਆ। ਨੌਕਰੀ ਤੋਂ ਹਟਾਏ ਜਾਣ ਦੀ ਘਟਨਾ ਹੀ ਐਸੀ ਸੀ, ਜਿਸ ਨੇ ਉਸ ਵੇਲੇ ਤਾਂ ਮੈਨੂੰ ਹੱਥ-ਪੈਰ ਪਾ ਦਿਤੇ। ਪਰ ਥੋੜ੍ਹੇ ਹੀ ਮਹੀਨਿਆਂ ਪਿਛੋਂ ਮੈਨੂੰ ਯਕੀਨ ਬਣ ਗਿਆ ਕਿ ਇਸ ਦੇ ਪਿੱਛੇ ਇਕ ਅਗੰਮੀ ਤਾਕਤ ਕੰਮ ਕਰ ਰਹੀ ਸੀ। ਮੈਨੂੰ ਉਸ ਰਾਹੇ ਪਾਇਆ ਜਾ ਰਿਹਾ ਸੀ, ਜਿਸ ਦਾ ਮੈਨੂੰ ਉਸ ਵਕਤ ਤਕ

ਚਿੱਤ-ਚੇਤਾ ਭੀ ਨਹੀਂ ਸੀ। ਅਚਨ-ਚੇਤ ਦੀ ਬੇ-ਰੁਜ਼ਗਾਰੀ ਦੇ ਕਾਰਨ ਮੈਨੂੰ ਆਪਣਾ ਭਵਿੱਖ ਹਨੇਰਾ ਹੀ ਹਨੇਰਾ ਦਿੱਸ ਰਿਹਾ ਸੀ। ਕੁਝ ਅਹੁੜਦਾ ਨਹੀਂ ਸੀ ਕਿ ਕੀ ਕਰਾਂ। ਉਮਰ ੩੫ ਸਾਲਾਂ ਤੋਂ ਲੰਘ ਤੁਰੀ ਸੀ। ੬ ਬੱਚਿਆਂ ਦਾ ਪਿਉ ਸਾਂ ਉਸ-ਵੇਲੇ। ਨੌਕਰੀ ਤੋਂ ਬਿਨਾ ਆਮਦਨ ਦਾ ਹੋਰ ਕੋਈ ਵਸੀਲਾ ਨਹੀਂ ਸੀ। ਇਸ ਵਾਸਤੇ ਟ੍ਰੇਨਿੰਗ ਕਾਲਜ ਵਿਚ ਇਕ ਸਾਲ ਪੜ੍ਹਨ ਦਾ ਖ਼ਿਆਲ ਉਸ ਵੇਲੇ ਮੈਨੂੰ ਫੁਰ ਨਹੀਂ ਸਕਦਾ ਸੀ।

ਮੈਂ ਇਕ ਮਾਸਕ-ਪੱਤਰ ਜਾਰੀ ਕਰਨ ਦੀ ਸਲਾਹ ਬਣਾਈ। ਉਸ ਵਿਚ ਗੁਰਬਾਣੀ ਦੇ ਕਠਨ ਹਿੱਸਿਆਂ ਦੇ ਟੀਕੇ ਲਈ ਭੀ ਥਾਂ ਮਿਥੀ। ਟੀਕੇ ਵਾਸਤੇ ਪਹਿਲੀ ਬਾਣੀ ਮੈਂ ਭੱਟਾਂ ਦੇ ਸਵੱਈਏ ਚੁਣੀ।

## ਉਹ ਅਨੋਖੀ ਘਟਨਾ (ਮੈਨੂੰ ਨੌਕਰੀ ਤੋਂ ਕਿਵੇਂ ਜਵਾਬ ਮਿਲਿਆ)

੧੯੨੧ ਵਿਚ ਗੁਜਰਾਂਵਾਲੇ ਵਾਲਾ ਖ਼ਾਲਸਾ ਕਾਲਜ ਟੁੱਟ ਜਾਣ 'ਤੇ ਸਰਦਾਰ ਜੋਧ ਸਿੰਘ ਜੀ ਤਿੰਨ ਕੁ ਸਾਲਾਂ ਪਿਛੋਂ ੧੯੨੪ ਵਿਚ ਮੁੜ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਜਾ ਪ੍ਰੋਫ਼ੈਸਰ ਬਣੇ। ਤੇ ਮੈਂ ੧੯੨੭ ਵਿਚ ਦੂਜੀ ਵਾਰੀ ਜਾਰੀ ਹੋ ਚੁਕੇ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਜਾ ਪਹੁੰਚਿਆ। ੧੯੨੯ ਵਿਚ ਅੰਮ੍ਰਿਤਸਰ ਦੇ ਕਾਲਜ ਵਿਚ ਪੰਜਾਬੀ ਪੜ੍ਹਾਣ ਵਾਸਤੇ ਨਵੀਂ ਅਸਾਮੀ ਥਾਪੀ ਗਈ। ਸਰਦਾਰ ਜੋਧ ਸਿੰਘ ਜੀ ਨੇ ਉਸ ਅਸਾਮੀ ਵਾਸਤੇ ਪ੍ਰਬੰਧਕਾਂ ਪਾਸ ਮੇਰਾ ਨਾਂ ਤਜਵੀਜ਼ ਕਰ ਦਿਤਾ। ਜੂਨ ਦਾ ਮਹੀਨਾ ਚੜ੍ਹਨ ਵਾਲਾ ਸੀ। ਉਸ ਵਕਤ ਦੇ ਪ੍ਰਿੰਸੀਪਲ ਸਰਦਾਰ ਬਿਸ਼ਨ ਸਿੰਘ ਜੀ ਨੇ ਮੈਨੂੰ ਜਾਣ-ਪਛਾਣ ਲਈ ਸੱਦ ਭੇਜਿਆ। ਮੈਂ ਉਹ ਚਿੱਠੀ ਉਥੋਂ ਦੇ ਪ੍ਰਿੰਸੀਪਲ ਸਾਹਿਬ ਨੂੰ ਵਿਖਾਈ, ਤੇ ਛੁੱਟੀ ਲੈ ਕੇ ਮੈਂ ਅੰਮ੍ਰਿਤਸਰ ਆਇਆ। ਸਰਦਾਰ ਬਿਸ਼ਨ ਸਿੰਘ ਜੀ ਨੇ ਮੈਨੂੰ ਉਸੇ ਵੇਲੇ ਕਾਲਜ ਵਿਚ ਕੰਮ ਸ਼ੁਰੂ ਕਰਨ ਲਈ ਆਖਿਆ, ਪਰ ਮੈਂ ਬੇਨਤੀ ਕੀਤੀ ਕਿ ਪਹਿਲਾਂ ਮੈਨੂੰ ਆਪਣੀ ਪਹਿਲੀ ਥਾਂ ਤੋਂ ਅਸਤੀਫ਼ਾ ਦੇ ਲੈਣਾ ਚਾਹੀਦਾ ਹੈ। ਇਥੋਂ ਵਾਲੀ ਸਾਰੀ ਗੱਲ-ਬਾਤ ਮੈਂ ਪ੍ਰਿੰਸੀਪਲ ਸਾਹਿਬ ਨੂੰ ਜਾ ਦੱਸੀ। ਕਾਲਜ-ਕਮੇਟੀ ਨੇ ਛੁੱਟੀਆਂ ਦੀ ਤਨਖ਼ਾਹ ਬਚਾਣ ਲਈ ਮੈਨੂੰ ਉਸੇ ਹਫ਼ਤੇ ਜਵਾਬ ਦੇ ਦਿਤਾ।

## ਦੂਜੇ ਪਾਸਿਓਂ ਭੀ ਗਿਆ

ਯੂਨੀਵਰਸਿਟੀ ਦੇ ਕਲੰਡਰ ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਸਟਾਫ਼

ਵਿਚ ਮੇਰਾ ਨਾਂ ਛੱਪ ਚੁੱਕਾ ਸੀ। ਕਿਤੇ ਸਹਿਜ-ਸੁਭਾਇ ਗਵਰਨਮੈਂਟ ਦੇ ਚੀਫ਼-ਸਕੱਤਰ ਨਾਲ ਕਾਲਜ ਦੇ ਪ੍ਰਧਾਨ ਸਾਹਿਬ ਨੇ ਮੇਰੇ ਰੱਖੇ ਜਾਣ ਦੀ ਗੱਲ ਕੀਤੀ। ਉਸ ਵੇਲੇ ਦਾ ਚੀਫ਼-ਸਕੱਤਰ ਅਕਾਲੀ ਮੋਰਚਿਆਂ ਵੇਲੇ ਜ਼ਿਲਾ ਅੰਮ੍ਰਿਤਸਰ ਦਾ ਡਿਪਟੀ-ਕਮਿਸ਼ਨਰ ਸੀ। ਉਹ ਚਮਕ ਉਠਿਆ ਕਿ ਅਜਿਹੇ ਬਾਗ਼ੀ ਨੂੰ ਇਸ ਕਾਲਜ ਵਿਚ ਥਾਂ ਨਹੀਂ ਮਿਲਣੀ ਚਾਹੀਦੀ। ਕਾਲਜ ਨੂੰ ਸਰਕਾਰ ਪਾਸੋਂ ਚੋਖੀ ਸਾਲਾਨਾ ਗ੍ਰਾਂਟ ਮਿਲਦੀ ਸੀ, ਤੇ ਉਹ ਮੇਰੀ ਖ਼ਾਤਰ ਗਵਾਈ ਨਹੀਂ ਜਾ ਸਕਦੀ ਸੀ। ਬੱਸ! ਮੈਂ ਦੋਹਾਂ ਪਾਸਿਆਂ ਤੋਂ ਗਿਆ। ਮੈਨੂੰ ਗੁਜਰਾਂਵਾਲੇ ਬੈਠੇ ਨੂੰ ਹੀ ਇਹ ਖ਼ਬਰ ਅਪੜਾਈ ਗਈ।

## ਸਰਦਾਰ ਸੁੰਦਰ ਸਿੰਘ ਜੀ ਮਜੀਠੀਆ

ਗਰਮੀਆਂ ਖ਼ਤਮ ਹੋਈਆਂ। ਮਜੀਠੀਆ ਸਰਦਾਰ ਜੀ ਸ਼ਿਮਲੇ ਤੋਂ ਅੰਮ੍ਰਿਤਸਰ ਆਏ। ਮੇਰੇ ਦੋਸਤਾਂ ਨੇ ਮੈਨੂੰ ਸਲਾਹ ਦਿੱਤੀ ਕਿ ਮੈਂ ਉਹਨਾਂ ਨੂੰ ਮਿਲਾਂ। ਇਤਨੇ ਵੱਡੇ ਵਿਅਕਤੀ ਨੂੰ ਮਿਲਣ ਤੋਂ ਝਾਕਾ ਤਾਂ ਬਹੁਤ ਲੱਗੇ, ਪਰ ਹੋਰ ਰਸਤਾ ਭੀ ਕੋਈ ਨਹੀਂ ਸੀ।

ਦੀਵਾਲੀ ਤੋਂ ਇਕ ਦਿਨ ਪਹਿਲਾਂ ਮੈਂ ਉਹਨਾਂ ਦੀ ਕੋਠੀ ਜਾ ਪਹੁੰਚਿਆ। ਮੈਨੂੰ ਗੱਲ-ਬਾਤ ਕਰਨ ਦਾ ਸਮਾ ਦਿੱਤੋ ਨੇ। ਤੇ, ਉਹ ਗੱਲ-ਬਾਤ ਬੜੇ ਅਨੋਖੇ ਢੰਗ ਵਿਚ ਹੋਈ। ਮੈਂ ਕਿਹਾ, "ਸਰਦਾਰ ਜੀ! ਮੈਂ ਨੌਕਰੀ ਵਾਸਤੇ ਤੁਹਾਡੇ ਕਾਲਜ ਵਿਚ ਕੋਈ ਦਰਖ਼ਾਸਤ ਨਹੀਂ ਸੀ ਦਿੱਤੀ। ਤੁਹਾਡੇ ਪ੍ਰਿੰਸੀਪਲ ਸਾਹਿਬ ਨੇ ਆਪ ਹੀ ਮੈਨੂੰ ਦੱਸਿਆ ਸੀ। ਰੱਖ ਭੀ ਲਿਆ, ਤੇ ਰੱਖ ਕੇ ਬਿਨਾ ਮੇਰੇ ਕਿਸੇ ਦੋਸ਼ ਦੇ ਮੈਨੂੰ ਹਟਾ ਭੀ ਦਿੱਤਾ ਗਿਆ। ਮੈਂ ਸ਼੍ਰੋਮਣੀ ਕਮੇਟੀ ਵਿਚ ਛੇ ਸਾਲ ਤਨੋਂ-ਮਨੋਂ ਪੰਥ ਦੀ ਸੇਵਾ ਕੀਤੀ ਹੈ। ਕੀ ਇਸ ਸੇਵਾ ਦਾ ਸਿੱਟਾ ਇਹ ਨਿਕਲਣਾ ਚਾਹੀਦਾ ਸੀ ਕਿ ਅਕਾਰਨ ਹੀ ਮੈਨੂੰ ਅਤੇ ਮੇਰੇ ਸਾਰੇ ਪਰਿਵਾਰ ਨੂੰ ਪੰਥ ਦੇ ਉੱਘੇ ਸਿਖ ਹੀ ਤਬਾਹ ਕਰ ਦੇਣ? ਕੀ ਆਪ ਦੱਸਣ ਦੀ ਕਿਰਪਾ ਕਰੋਗੇ ਕਿ ਇਕ ਗ਼ਰੀਬ ਦੀ ਤਬਾਹੀ ਦਾ ਕੌਣ ਜ਼ਿੰਮੇਵਾਰ ਹੈ? ਮੈਂ ਆਪਣੇ ਗੁਰੂ ਦੇ ਦਰ ਫ਼ਰਿਆਦ ਕਰਨੀ ਚਾਹੁੰਦਾ ਹਾਂ।

ਮੇਰਾ ਫਿਰ ਉਹੀ ਖਰ੍ਹਵਾ ਰਵੱਈਆ, ਜੋ ਮੈਂ ੧੯੨੦ ਵਿਚ ਸਰਦਾਰ ਜੋਧ ਸਿੰਘ ਨਾਲ ਵਰਤਿਆ ਸੀ। ਪਰ ਮਜੀਠੀਆ ਜੀ ਸਨ ਬੜੇ ਹੀ ਗੰਭੀਰ। ਉਹ ਮੈਨੂੰ ਇਕ ਸਾਖੀ ਸੁਣਾਣ ਲੱਗੇ। ਅਜੇ ਉਹ ਲਫ਼ਜ਼ 'ਭਾਈ ਮਰਦਾਨਾ' ਹੀ ਬੋਲੇ ਸਨ ਕਿ ਮੈਂ ਟੋਕ ਦਿਤਾ ਤੇ ਆਖਿਆ—ਸਰਦਾਰ ਜੀ! ਸਾਖੀਆਂ ਮੈਂ ਭੀ

ਬੜੀ ਸੁਣਾ ਜਾਣਦਾ ਹਾਂ। ਸਾਖੀ ਦੀ ਮੈਨੂੰ ਲੋੜ ਨਹੀਂ। ਮੈਨੂੰ ਸਿਰਫ਼ ਇਹ ਦੱਸੋ ਕਿ ਮੈਨੂੰ ਕਿਸ ਸਿਖ ਨੇ ਤਬਾਹ ਕੀਤਾ ਹੈ ਤੇ ਕਿਉਂ ? ਉਹ ਫਿਰ ਉਹੀ ਸਾਖੀ ਸੁਣਾਣ ਲਗੇ, ਤੇ ਮੈਂ ਫਿਰ ਟੋਕ ਦਿਤਾ।

ਆਖ਼ਰ ਮੈਨੂੰ ਪਹਿਲੀ ਵਾਰੀ ਉਹਨਾਂ ਤੋਂ ਹੀ ਪਤਾ ਲੱਗਾ ਕਿ ਗਵਰਨਮੈਂਟ ਦੇ ਚੀਫ਼-ਸਕੱਤਰ ਨੇ ਮੇਰੀ ਵਿਰੋਧਤਾ ਕੀਤੀ ਹੈ, ਕਿਉਂਕਿ ਮੈਂ ਬਾਗ਼ੀ ਸਮਝਿਆ ਜਾ ਰਿਹਾ ਹਾਂ।

ਵੱਡੇ ਬੰਦਿਆਂ ਨੂੰ ਮਿਲਣ ਦਾ ਮੈਨੂੰ ਕੋਈ ਤਜਰਬਾ ਨਹੀਂ ਸੀ। ਮੈਂ ਆਪਣੀ ਨਾ-ਤਜਰਬਾ-ਕਾਰੀ ਵਿਚ ਹੀ ਇਉਂ ਬੋਲ ਉਠਿਆ—ਕਰਤਾਰ ਦੇ ਰੰਗ! ਸ਼੍ਰੋਮਣੀ ਕਮੇਟੀ ਦੀ ਜਿਸ ਵਰਕਿੰਗ ਕਮੇਟੀ ਦੇ ਅਧੀਨ ਮੈਂ ਕੰਮ ਕਰ ਰਿਹਾ ਸਾਂ, ਉਸ ਦੇ ਦੋ ਉੱਘੇ ਮੈਂਬਰ ਇਸ ਵੇਲੇ ਖ਼ਾਲਸਾ ਕਾਲਜ ਦੇ ਦੋ ਸਿਰ-ਕੱਢ ਪ੍ਰੋਫ਼ੈਸਰ ਹਨ। ਉਹ ਬਾਗ਼ੀ ਨਹੀਂ। ਇਕ ਮੈਂਬਰ ਖ਼ਾਲਸਾ ਕਾਲਜ ਗੁਜਰਾਂਵਾਲੇ ਦਾ ਪ੍ਰਿੰਸੀਪਲ ਹੈ, ਉਹ ਭੀ ਬਾਗ਼ੀ ਨਹੀਂ। ਬਾਗ਼ੀ ਸਿਰਫ਼ ਸਾਹਿਬ ਸਿੰਘ ਹੈ। ਕਿਉਂ ? ਕਿਉਂਕਿ ਉਹ ਗ਼ਰੀਬ ਹੈ।

ਪਤਾ ਨਹੀਂ ਕਿਉਂ, ਪਰ ਨਰਾਜ਼ ਹੋਣ ਦੇ ਥਾਂ ਉਹਨਾਂ ਬੜੇ ਮਿੱਠੇ ਲਫ਼ਜ਼ਾਂ ਵਿਚ ਮੈਨੂੰ ਹੌਸਲਾ ਦਿਤਾ, ਤੇ ਕਹਿਣ ਲਗੇ ਕਿ ਅਸੀ ਜਤਨ ਕਰਾਂਗੇ ਮਦਦ ਕਰਨ ਵਾਸਤੇ।

## ਪ੍ਰਿੰਸੀਪਲ ਬਿਸ਼ਨ ਸਿੰਘ ਜੀ

ਮੈਂ ਆਪਣੇ ਦੋਸਤਾਂ ਨੂੰ ਉਹ ਸਾਰੀ ਗੱਲ-ਬਾਤ ਆ ਸੁਣਾਈ। ਹੁਣ ਉਹਨਾਂ ਮੈਨੂੰ ਸਲਾਹ ਦਿੱਤੀ ਕਿ ਮੈਂ ਪ੍ਰਿੰਸੀਪਲ ਸਾਹਿਬ ਨੂੰ ਮਿਲਾਂ। ਪਰ ਉਹਨਾਂ ਮੈਨੂੰ ਇਹ ਭੀ ਦੱਸ ਦਿਤਾ ਕਿ ਜੇ ਉਹ ਖਫ਼ਾ ਹੋਏ ਤਾਂ ਉਰਦੂ ਵਿਚ ਬੋਲਣਗੇ। ਸਭ ਕੁਝ ਸੁਣ ਕੇ ਫਿਰ ਤੂੰ ਆਪਣੀ ਗੱਲ ਛੇੜਨੀ ਹੋਵੇਗੀ।

ਅਗਲੇ ਦਿਨ ਮੈਂ ਪ੍ਰਿੰਸੀਪਲ ਸਾਹਿਬ ਦੀ ਕੋਠੀ ਗਿਆ। ਦਫ਼ਤਰ ਵਿਚ ਬੈਠੇ ਸਨ। ਮੈਂ ਜਾ ਕੇ ਫ਼ਤਹ ਬੁਲਾਈ, ਤੇ ਆਪੇ ਹੀ ਕੁਰਸੀ 'ਤੇ ਬੈਠ ਗਿਆ। ਸੱਚ-ਮੁੱਚ ਹੀ ਉਹ ਨਰਾਜ਼ਗੀ ਵਿਚ ਹੀ ਉਰਦੂ ਬੋਲਣ ਲੱਗ ਪਏ। ਉਹ ਬੋਲਦੇ ਰਹੇ ਤੇ ਮੈਂ ਬੇ-ਧਿਆਨਾ ਬੈਠਾ ਰਿਹਾ। ਜਦੋਂ ਉਹ ਮੁਕਾ ਚੁਕੇ, ਤਾਂ ਮੈਂ ਗੱਲ ਸ਼ੁਰੂ ਕੀਤੀ।

ਸੱਚ ਜਾਣਿਓ, ਮੈਂ ਉਹਨਾਂ ਨਾਲ ਪਹਿਲਿਆਂ ਨਾਲੋਂ ਭੀ ਵਧੀਕ ਰੁੱਖੇ ਢੰਗ

ਵਿਚ ਕੁਝ ਇਉਂ ਜਿਹਾ ਬੋਲਿਆ—ਸਰਦਾਰ ਜੀ! ਤੁਸੀ ਰੀਟਾਇਰ ਹੋ ਕੇ ਚੋਖੀ ਪੈਨਸ਼ਨ ਲੈ ਰਹੇ ਹੋ। ਜਾਇਦਾਦ ਵਾਲੇ ਭੀ ਸੁਣੀਦੇ ਹੋ। ਤੁਹਾਡਾ ਇਹ ਵੇਲਾ ਭਜਨ ਕਰਨ ਦਾ ਸੀ। ਮੈਨੂੰ ਕਹਿ ਰਹੇ ਹੋ ਕਿ ਮੈਂ ਫਿਰ ਬਾਗ਼ੀਆਂ ਵਿਚ ਜਾ ਰਲਿਆ (ਮੈਨੂੰ ਸ੍ਰੀ ਦਰਬਾਰ ਸਾਹਿਬ ਦੇ ਦਫ਼ਤਰ ਵਿਚ ਇਕ ਆਰਜ਼ੀ ਜਿਹੀ ਨੌਕਰੀ ਮਿਲ ਗਈ ਸੀ)। ਮੈਂ ਇਸ ਕਾਲਜ ਵਿਚ ਕੋਈ ਦਰਖ਼ਾਸਤ ਨਹੀਂ ਸੀ ਭੇਜੀ। ਤੁਸੀ ਆਪ ਹੀ ਮੈਨੂੰ ਤਬਾਹ ਕਰ ਕੇ ਹੁਣ ਉੱਤੋਂ ਦੀ ਹੋ ਰਹੇ ਹੋ। ਜੇ ਮੇਰੇ ਪੱਲੇ ਭੀ ਚਾਰ ਪੈਸੇ ਹੁੰਦੇ, ਤਾਂ ਮੈਂ ਭਲਾ ਇੱਥੇ ਕਿਉਂ ਆਂਦਾ?

ਮੇਰਾ ਪਾਤਿਸ਼ਾਹ ਜਾਣੇ ਕਿ ਕੀ ਖੇਡ ਵਰਤੀ! ਉੱਠ ਕੇ ਖਲੋ ਗਏ। ਮੈਂ ਅਜੇ ਕੁਰਸੀ ਉੱਤੇ ਬੈਠਾ ਹੋਇਆ ਹੀ ਸਾਂ। ਮੈਨੂੰ ਥਾਪਣਾ ਆ ਦਿਤਿਓ ਨੇ, ਤੇ ਕਹਿਣ ਲੱਗੇ— O Don't fear. I will take you. (ਡਰ ਨਹੀਂ, ਮੈਂ ਤੈਨੂੰ ਰੱਖ ਲਵਾਂਗਾ)।

ਉਸੇ ਹੀ ਵੇਲੇ ਉਹਨਾਂ ਟੈਲੀਫ਼ੋਨ 'ਤੇ ਪ੍ਰੈਜ਼ੀਡੈਂਟ ਸਾਹਿਬ ਨਾਲ ਗੱਲ ਕੀਤੀ। ਮੈਂ ਅਗਲੇ ਹੀ ਦਿਨ ੪ ਨਵੰਬਰ ਨੂੰ ਖ਼ਾਲਸਾ ਕਾਲਜ ਵਿਚ ਆਪਣੇ ਕੰਮ 'ਤੇ ਆ ਲੱਗਾ।

ਮੈਂ ਕਿਵੇਂ ਨਾ ਮੰਨਾਂ ਕਿ ਇਤਨੇ ਵੱਡੇ ਆਦਮੀਆਂ ਨਾਲ ਇਤਨਾ ਰੁੱਖਾ ਤੇ ਖਰ੍ਹਵਾ ਹੋਇਆਂ ਭੀ ਮੇਰੇ ਰੱਖੇ ਜਾਣ ਵਿਚ ਮੇਰੇ ਪਾਤਿਸ਼ਾਹ ਦਾ ਹੱਥ ਸੀ? ਵਾਦਨ ਸਾਹਿਬ ਦੇ ਵੇਲੇ ਦਾ ਆਇਆ ਹੋਇਆ ਉਹ ਸੁਪਨਾ ੪ ਨਵੰਬਰ ੧੯੨੯ ਨੂੰ ਪੂਰਾ ਹੋ ਗਿਆ।

## ਸਿੱਧਾ ਗਾਡੀ ਰਾਹ

ਭੱਟਾਂ ਦੇ ਸਵੱਈਆਂ ਦਾ ਟੀਕਾ ੧੯੩੦-੩੧ ਵਿਚ ਛਪ ਗਿਆ। ਉਸ ਤੋਂ ਅਗਲੇ ਸਾਲ 'ਜਪੁ' ਸਾਹਿਬ ਦਾ। ਪੜ੍ਹੇ-ਲਿਖੇ ਨੌ-ਜੁਆਨਾਂ ਨੇ ਇਹਨਾਂ ਨੂੰ ਪਸੰਦ ਕਰ ਕੇ ਮੇਰੀ ਹੌਸਲਾ-ਅਫ਼ਜ਼ਾਈ ਕੀਤੀ। ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਦੇ ਐਲਾਨ ਨੇ ਪ੍ਰੇਰਨਾ ਦਿਤੀ, ਮੈਂ ੧੯੩੨ ਵਿਚ ਗੁਰਬਾਣੀ-ਵਿਆਕਰਣ ਭੀ ਮੁਕੰਮਲ ਕਰ ਲਿਆ। ਦਿਨੋ-ਦਿਨ ਮੇਰੇ ਲਿਖੇ ਟੀਕੇ ਪਸੰਦ ਕੀਤੇ ਜਾਣ ਲਗ ਪਏ। ਸਾਰੀ ਸਿਖ ਕੌਮ ਦੇ ਇਸ ਕੇਂਦਰੀ ਕਾਲਜ ਨਾਲ ਬਣੇ ਸੰਬੰਧ ਨੇ ਮੇਰੀ ਮਿਹਨਤ ਨੂੰ ਇਤਨੀ ਸਫਲਤਾ ਦਿਤੀ, ਜਿਸ ਦਾ ਮੈਨੂੰ ਕਦੇ ਚਿਤ-ਚੇਤਾ ਭੀ ਨਹੀਂ ਸੀ।

## ਅਜੇ ਭੀ ਕਸਰ ਰਹਿੰਦੀ ਸੀ

ਮੈਨੂੰ ਕਈ ਸੱਜਣ-ਮਿੱਤਰ ਕਹਿੰਦੇ ਸਨ ਕਿ ਮੇਰਾ ਲਿਖਿਆ 'ਗੁਰਬਾਣੀ-ਵਿਆਕਰਣ' ਤਦੋਂ ਹੀ ਲਾਭਦਾਇਕ ਹੋ ਸਕਦਾ ਹੈ, ਜੇ ਮੈਂ ਆਪ ਹੀ ਇਸ ਵਿਆਕਰਣ ਅਨੁਸਾਰ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਾਂ। ਇਹ ਬੜਾ ਭਾਰਾ ਕੰਮ ਸੀ। ਮੈਨੂੰ ਹੌਸਲਾ ਨਹੀਂ ਸੀ ਪੈਂਦਾ ਇਸ ਨੂੰ ਸ਼ੁਰੂ ਕਰਨ ਦਾ। ਨਾਲੇ ਮੈਨੂੰ ਇਹ ਖ਼ਿਆਲ ਬਣਿਆ ਰਹਿੰਦਾ ਸੀ ਕਿ ਮੇਰੀ ਇਸ ਮਿਹਨਤ ਨੂੰ ਛਾਪੇਗਾ ਕੌਣ ? ਵਿਚੋਂ ਵਿਚੋਂ ਟਾਵੀਆਂ ਟਾਵੀਆਂ ਮੁਸ਼ਕਲ ਬਾਣੀਆਂ ਦੇ ਟੀਕੇ ਲਿਖੀ ਜਾ ਰਿਹਾ ਸਾਂ, ਉਨ੍ਹਾਂ ਵਿਚੋਂ ਕਈ ਛਪਦੇ ਭੀ ਜਾ ਰਹੇ ਸਨ। ਅਸਲ ਕੰਮ ਸੀ, ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ।

੧੯੫੬ ਦੀਆਂ ਗਰਮੀਆਂ ਵਿਚ ਦਿੱਲੀ ਦੇ ਇਕ ਸੱਜਣ ਦਲੀਪ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਆਏ। ਮੇਰੇ ਟੀਕੇ ਆਦਿਕ ਉਹਨਾਂ ਪੜ੍ਹੇ ਹੋਏ ਹਨ। ਮੈਨੂੰ ਭੀ ਮਿਲਣ ਆ ਗਏ। ਗੱਲ ਚਲ ਪਈ ਸਾਰੇ ਟੀਕੇ ਦੀ। ਮੈਂ ਕੁਝ ਢਿੱਲਾ-ਮੱਠਾ ਸਾਂ। ਕਹਿਣ ਲਗੇ—ਪ੍ਰੋਫ਼ੈਸਰ ਜੀ ! ਲਿਖ ਤਾਂ ਜਾਓ। ਜੇ ਤੁਹਾਡੇ ਜੀਊਂਦਿਆਂ ਨਹੀਂ ਤਾਂ ਪਿਛੋਂ ਹੀ ਸਹੀ, ਕਦੇ ਛੱਪ ਹੀ ਜਾਏਗਾ।

ਉਹ ਤਾਂ ਇਹ ਆਖ ਕੇ ਚਲੇ ਗਏ। ਅਗਲੇ ਹੀ ਦਿਨ ਮੇਰੇ ਜੱਕੋ-ਤੱਕੇ ਮੁਕ ਗਏ ਤੇ ਪਹਿਲੀ ਜਨਵਰੀ ੧੯੫੭ ਨੂੰ ਮੈਂ ਟੀਕਾ ਲਿਖਣਾ ਸ਼ੁਰੂ ਕਰ ਦਿੱਤਾ।

ਮੇਰਾ ਇਹੀ ਨਿਸਚਾ ਹੈ ਕਿ ਇਹ ਪ੍ਰੇਰਨਾ ਮੇਰੇ ਗੁਰੂ ਪਾਤਿਸ਼ਾਹ ਨੇ ਆਪ ਹੀ ਕਰਾਈ ਸੀ।

## ਇਕ ਅਚਰਜ ਹਲੂਣਾ

੧੯੫੯ ਦੇ ਸਿਆਲੇ ਵਿਚ ਮੇਰਾ ਗਲਾ ਥੋੜਾ ਕੁ ਖ਼ਰਾਬ ਹੋ ਗਿਆ। ਉਹਨੀਂ ਦਿਨੀਂ ਮੈਂ ਟੀਕਾ ਲਿਖਣ 'ਤੇ ਬਹੁਤ ਜ਼ੋਰ ਲਾ ਰਿਹਾ ਸਾਂ। ਮੈਂ ਉਸ ਤਕਲੀਫ਼ ਵਲ ਕੋਈ ਧਿਆਨ ਨਾ ਦਿਤਾ। ਸਹਿਜੇ ਸਹਿਜੇ ਤਕਲੀਫ਼ ਵਧਦੀ ਗਈ। ਸਰੀਰ ਅਗੇ ਹੀ ਕਈ ਰੋਗਾਂ ਦਾ ਸ਼ਿਕਾਰ ਸੀ। ਨਿੱਕੀ ਜਿਹੀ ਗੱਲ ਤੋਂ ਕਈ ਗੁੰਝਲਾਂ ਪੈਦਾ ਹੋ ਗਈਆਂ। ਪਰ ਟੀਕੇ ਦਾ ਕੰਮ ਮੈਂ ਅਜੇ ਭੀ ਜਾਰੀ ਰਖਿਆ। ਮੇਰੀ ਤਾਂਘ ਇਹ ਸੀ ਕਿ ਇਹ ਸਾਰਾ ਕੰਮ ਦਸੰਬਰ ੧੯੫੯ ਵਿਚ ਮੁਕਾ ਸਕਾਂ।

ਆਖ਼ਰ ਮੈਂ ਚੁਫ਼ੇਰਿਓਂ ਘੇਰਿਆ ਗਿਆ। ਖ਼ੂਨੀ ਬਵਾਸੀਰ ਦੀ ਤਕਲੀਫ਼ ਮੈਨੂੰ ਬਹੁਤ ਸਾਲਾਂ ਤੋਂ ਸੀ। ਉਸ ਨੇ ਭੀ ਅਚਨਚੇਤ ਆ ਹੱਲਾ ਕੀਤਾ। ਇਸ

ਦੇ ਪੰਜ-ਛੇ ਦਿਨਾਂ ਦੇ ਹੀ ਹੱਲੇ ਨਾਲ ਮੈਨੂੰ ਇਉਂ ਦਿੱਸ ਪਿਆ ਕਿ ਜੀਵਨ-ਡੋਰ ਇਕ ਦੋ ਦਿਨਾਂ ਵਿਚ ਹੀ ਟੁਟਣ ਵਾਲੀ ਹੈ। ਜਿਸ ਕੰਮ ਦੀ ਖ਼ਾਤਰ ਸਰੀਰਕ ਸਿਹਤ ਵਲੋਂ ਮੈਂ ਲਾ-ਪਰਵਾਹੀ ਕਰ ਰਿਹਾ ਸਾਂ, ਉਹ ਕੰਮ ਮੈਨੂੰ ਜਬਰੀ ਤੌਰ 'ਤੇ ਛਡਣਾ ਪੈ ਗਿਆ। ਮੇਰਾ ਆਪਣਾ ਹੀ ਕਾਕਾ ਡਾਕਟਰ ਹੈ। ਸਾਡੇ ਪਾਸ ਹੀ ਰਹਿੰਦਾ ਹੈ। ਮੈਂ ਉਸ ਨਾਲ ਵੀ ਗੱਲ ਨਾ ਕੀਤੀ। ਗੱਲ ਤਦੋਂ ਹੀ ਕੀਤੀ ਜਦੋਂ ਸਰੀਰ ਨਿਢਾਲ ਹੋ ਚੁੱਕਾ ਸੀ। ਮੇਰਾ ਕਾਕਾ ਮੈਨੂੰ ਉਸੇ ਵੇਲੇ ਹਸਪਤਾਲ ਲੈ ਗਿਆ, ਉੱਥੇ ਟੀਕਾ ਲਵਾਇਆ ਤੇ ਖ਼ੂਨ ਬੰਦ ਹੋ ਗਿਆ। ਪਰ ਕਮਜ਼ੋਰੀ ਅਤਿ ਦਰਜੇ ਦੀ ਹੋ ਚੁੱਕੀ ਸੀ, ੧੯੫੯ ਦੇ ਮਈ ਦਾ ਪਹਿਲਾ ਹਫ਼ਤਾ ਸੀ।

ਇਹਨਾਂ ਹੀ ਦਿਨਾਂ ਵਿਚ ਅੰਮ੍ਰਿਤਸਰ ਬਜ਼ਾਰ ਮਾਈ ਸੇਵਾਂ ਦੇ 'ਸਿੰਘ ਬ੍ਰਦਰਜ਼' ਵਾਲਿਆਂ ਦਾ ਕਾਕਾ ਮੇਰੇ ਪਾਸ ਕਿਸੇ ਕੰਮ ਆਇਆ। ਮੈਨੂੰ ਉਸੇ ਵੇਲੇ ਫੁਰਨਾ ਫੁਰਿਆ ਕਿ ੧੯੪੬ ਵਿਚ ਸਾਰੀ ਭਗਤ-ਬਾਣੀ ਦਾ ਟੀਕਾ ਖ਼ਤਮ ਕੀਤਾ ਸੀ, ਹੁਣ ਤਕ ਉਸ ਨੂੰ ਲੁਕਾਈ ਤੁਰਿਆ ਆ ਰਿਹਾ ਹਾਂ। ਜੇ ਜੀਵਨ-ਡੋਰ ਟੁਟ ਗਈ ਤਾਂ ਮੇਰੀ ਇਹ ਸਾਰੀ ਕੀਤੀ ਮਿਹਨਤ ਸ਼ਾਇਦ ਰੁਲ ਹੀ ਜਾਏ।

ਮੈਂ ਉਸ ਕਾਕੇ ਨੂੰ ਕਿਹਾ—ਆਪਣੇ ਪਿਤਾ ਜੀ ਨੂੰ ਜਾ ਕੇ ਆਖਣਾ ਕਿ ਜੇ ਤੁਸੀ 'ਭਗਤ-ਬਾਣੀ ਸਟੀਕ' ਛਾਪਣੀ ਚਾਹੋ ਤਾਂ ਛਾਪ ਲਵੋ। ਤੇ, ਦੋ ਹਫ਼ਤਿਆਂ ਦੇ ਅੰਦਰ ਹੀ ਉਹ ਟੀਕਾ ਛਪਣਾ ਸ਼ੁਰੂ ਹੋ ਗਿਆ, ਜੋ ੧੯੬੦ ਦੀ ਵੈਸਾਖੀ ਤੋਂ ਪਹਿਲਾਂ ਬਾਣੀ ਦੇ ਪ੍ਰੇਮੀਆਂ ਦੇ ਹੱਥਾਂ ਵਿਚ ਪਹੁੰਚ ਗਿਆ। ਉਧਰੋਂ ਜਿਹੜੀ ਜੀਵਨ-ਡੋਰ ਟੁਟਦੀ ਜਾਪ ਰਹੀ ਸੀ, ਉਹ ਭੀ ਪਹਿਲੇ ਵਾਂਗ ਹੀ ਮੱਠੀ ਮੱਠੀ ਉਡਾਰੀ ਲਾਣ ਲਗ ਪਈ।

ਇਹ ਕੀ ਹੋਇਆ ਸੀ ? ਮੇਰਾ ਇਹ ਯਕੀਨ ਹੈ ਕਿ ਮੇਰੇ ਪਾਤਿਸ਼ਾਹ ਨੇ ਮੈਂ ਅੰਞਾਣ ਮੂਰਖ ਦੇ ਮੂੰਹ ਉੱਤੇ ਪਿਆਰ ਨਾਲ ਇਕ ਨਿੱਕੀ ਜਿਹੀ ਚਪੇੜ ਮਾਰ ਕੇ ਆਖਿਆ ਸੀ—ਸੂਮ ਬੱਚਾ! ਤੈਨੂੰ ਇਹ ਚੀਜ਼ ਇਸ ਵਾਸਤੇ ਨਹੀਂ ਦਿੱਤੀ ਸੀ ਕਿ ਤੂੰ ਇਸ ਨੂੰ ਤੇਰ੍ਹਾਂ ਚੌਦਾਂ ਸਾਲ ਲੁਕਾਈ ਹੀ ਰੱਖੇਂ।

## ਸਾਰਾ ਟੀਕਾ ਮੁਕੰਮਲ

ਸਿਹਤ ਠੀਕ ਹੋ ਜਾਣ 'ਤੇ ਟੀਕੇ ਦਾ ਕੰਮ ਮੈਂ ਫਿਰ ਸ਼ੁਰੂ ਕਰ ਦਿੱਤਾ। ਦਸੰਬਰ ੧੯੨੦ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਨ 'ਤੇ ਗੁਰੂ ਪਾਤਿਸ਼ਾਹ ਦੀ ਮਿਹਰ ਨਾਲ ਜਿਸ ਮਹਾਨ ਕੰਮ ਦਾ ਮੁੱਢ ਬੱਝਾ ਸੀ, ਉਹ ਕੰਮ

੧੭ ਜੂਨ ੧੯੬੧ ਨੂੰ ਗੁਰੂ ਅਰਜਨ ਸਾਹਿਬ ਦੇ ਸ਼ਹੀਦੀ ਦਿਹਾੜੇ ਸਿਰੇ ਚੜ੍ਹ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਈ ਵਿਦਵਾਨ ਗੁਰਮੁਖ ਸੱਜਣ ਲਿਖ ਚੁੱਕੇ ਹੋਏ ਹਨ। ਇਹੀ ਕੰਮ ਜੇ ਮੈਂ ਭੀ ਕਰ ਲਿਆ ਹੈ, ਤਾਂ ਇਸ ਵਿਚ ਕੋਈ ਬਹੁਤਾ ਮਾਣ ਕਰਨ ਵਾਲੀ ਗੱਲ ਨਹੀਂ। ਪਰ ਮੇਰੇ ਵਾਸਤੇ ਇਹ ਇਕ ਬੜਾ ਭਾਰਾ ਅਚੰਭਾ ਹੈ। ਕਿੱਥੇ ਇਕ ਅੱਤ ਗ਼ਰੀਬ ਤੇ ਅਨਪੜ੍ਹ ਪੇਂਡੂ ਹਿੰਦੂ-ਘਰ ਵਿਚ ਜੰਮਿਆ ਹੋਇਆ, ਅਤੇ ਉਮਰ ਦੇ ਪਹਿਲੇ ਹਿੱਸੇ ਵਿਚ ਕਈ ਸਾਲ ਗ਼ਰੀਬੀ ਦੇ ਠੇਡੇ ਖਾਂਦਾ ਆ ਰਿਹਾ ਇਹ ਸਾਹਿਬ ਸਿੰਘ ਤੇ ਕਿੱਥੇ ਇਹ ਮਹਾਨ ਕੰਮ ?

ਮੇਰਾ ਇਹੀ ਨਿਸਚਾ ਹੈ ਕਿ ਮੇਰੇ ਗੁਰੂ-ਪਾਤਿਸ਼ਾਹ ਨੇ ਮੇਰੀ ਜੀਵਨ-ਪਤੰਗ ਦੀ ਡੋਰ ਨੂੰ ਆਪਣੇ ਹੱਥ ਵਿਚ ਫੜਿਆ ਹੋਇਆ ਹੈ।

## ਇਸ ਟੀਕੇ ਦੀ ਛਪਾਈ

ਟੀਕਾ ਖ਼ਤਮ ਹੋਇਆਂ ਪੰਜ ਮਹੀਨੇ ਬੀਤ ਗਏ ਹਨ ਤੇ ਹੁਣ ਗੁਰੂ-ਪਾਤਿਸ਼ਾਹ ਦੀ ਮਿਹਰ ਨਾਲ ਟੀਕੇ ਦੀ ਪਹਿਲੀ ਸੈਂਚੀ ਛਪਣੀ ਸ਼ੁਰੂ ਹੋ ਗਈ ਹੈ। ਮੇਰੀਆਂ ਹੱਡ-ਬੀਤੀਆਂ ਮੈਨੂੰ ਇਸ ਨਿਸਚੇ ਉੱਤੇ ਟਿਕੇ ਰਹਿਣ ਲਈ ਮਜਬੂਰ ਕਰਦੀਆਂ ਹਨ ਕਿ ਗੁਰੂ-ਪਾਤਿਸ਼ਾਹ ਦੀ ਮਿਹਰ ਨਾਲ ਹੀ ਇਹ ਕੰਮ ਸਿਰੇ ਚੜ੍ਹ ਸਕਿਆ ਹੈ। ਉਸ ਦੀ ਰਜ਼ਾ ਅਨੁਸਾਰ ਹੀ ਛੱਪ ਕੇ ਇਹ ਟੀਕਾ ਬਾਣੀ ਦੇ ਪ੍ਰੇਮੀਆਂ ਦੇ ਹੱਥਾਂ ਵਿਚ ਅੱਪੜੇਗਾ। ਮੈਂ ਤਾਂ ਹਰ ਰੋਜ਼ ਇਹੀ ਅਰਦਾਸ ਕਰਦਾ ਹਾਂ— ਪਾਤਿਸ਼ਾਹ ! ਤੂੰ ਹਿੰਮਤ ਦਿੱਤੀ, ਤੂੰ ਸਿਹਤ ਦਿੱਤੀ, ਤੂੰ ਸੂਝ ਦਿੱਤੀ, ਤੂੰ ਸਬੱਬ ਬਣਾਏ, ਤੇ, ਇਹ ਟੀਕਾ ਸਿਰੇ ਚੜ੍ਹਿਆ ਹੈ। ਹੁਣ ਛਪਾਈ ਭੀ ਤੇਰੀ ਮਿਹਰ ਸਦਕਾ ਹੋ ਰਹੀ ਹੈ। ਮੈਥੋਂ ਅਰਦਾਸ ਭੀ ਆਪ ਹੀ ਕਰਾਂਦਾ ਹੈਂ। ਮੇਰੀ ਅਰਦਾਸ ਪਿਆਰ ਨਾਲ ਸੁਣਦਾ ਭੀ ਹੈਂ।

## ਮੇਰੀ ਹੱਡ-ਬੀਤੀ ਦਾ ਨਿਚੋੜ

ਮੈਨੂੰ ਗ਼ਰੀਬੀ ਵਿਚ ਰੁਲ ਰਹੇ ਨੂੰ ਮੇਰੇ ਗੁਰੂ-ਪਾਤਿਸ਼ਾਹ ਨੇ ਆਪ ਹੀ ਬਾਹੋਂ ਫੜ ਕੇ ਆਪਣੇ ਦਰ 'ਤੇ ਲੈ ਆਂਦਾ। ਜੀਵਨ-ਘੋਲ ਦੇ ਸਮੇ ਵਿਚ ਜਦੋਂ ਭੀ ਕੋਈ ਨਵਾਂ ਮੋੜ ਆਉਂਦਾ ਸੀ, ਜਿਸ ਵਲ ਮੈਂ ਮੁੜਨਾ ਚਾਹੁੰਦਾ ਸਾਂ ਜਾਂ ਮੁੜਨ ਲਈ ਜਤਨ ਕਰਦਾ ਸਾਂ, ਉਸ ਹਰੇਕ ਮੋੜ ਤੋਂ ਮੇਰੇ ਪਾਤਿਸ਼ਾਹ ਨੇ ਮੈਨੂੰ ਆਪ ਹੀ ਰੋਕ ਲਿਆ। ਕਿਉਂ ? ਕਿਉਂਕਿ ਉਸ ਨੇ ਮੈਨੂੰ ਆਪਣੀ 'ਧੁਰ ਕੀ ਬਾਣੀ'

ਦੀ ਵਿਚਾਰ ਦੀ ਦਾਤਿ ਬਖ਼ਸ਼ਣੀ ਸੀ। ਇਹ ਦਾਤਿ ਉਸ ਨੇ ਮੈਨੂੰ ਉਤਨੀ ਹੀ ਦਿੱਤੀ ਹੈ, ਜਿਤਨੀ ਉਸ ਨੇ ਯੋਗ ਸਮਝੀ ਹੈ। ਉਸੇ ਦੀ ਹੀ ਪ੍ਰੇਰਨਾ ਅਨੁਸਾਰ ਜਿਵੇਂ ਢੋਅ ਢੁਕਦਾ ਆ ਰਿਹਾ ਹੈ, ਮੈਂ ਉਸ ਦੀ ਬਾਣੀ ਦੇ ਪ੍ਰੇਮੀਆਂ ਦੇ ਸਾਹਮਣੇ ਉਹ ਦਾਤਿ ਪੇਸ਼ ਕਰਦਾ ਆ ਰਿਹਾ ਹਾਂ।

ਪਰ ਫਿਰ ਭੀ ਮੈਂ ਭੁੱਲਣਹਾਰ ਹਾਂ। ਉਸ ਦੀ ਬਖ਼ਸ਼ੀ ਦਾਤਿ ਵਿਚ ਮੈਂ ਕਈ ਉਕਾਈਆਂ ਰਲਾਈ ਜਾ ਰਿਹਾ ਹੋਵਾਂਗਾ। ਉਹ ਬਖ਼ਸ਼ਣਹਾਰ ਹੈ।



# ਕਉਡੀ ਬਦਲੇ ਜਾਇ

*(ਗੁਰੂ ਨਾਨਕ ਦੇਵ)*

## ਕੋਲਿਆਂ ਦਾ ਵਣਜਾਰਾ

ਲੱਕੜਾਂ ਤੋਂ ਕੋਲਾ ਬਣਾ ਕੇ ਵੇਚਣ ਵਾਲੇ ਲੋਕ ਆਮ ਤੌਰ ਤੇ ਜੰਗਲ ਵਿਚ ਰੁੱਖ ਕੱਟ ਕੱਟ ਕੇ ਉੱਥੇ ਹੀ ਕੋਲੇ ਦੀਆਂ ਭੱਠੀਆਂ ਬਣਾ ਕੇ ਕੋਲਾ ਤਿਆਰ ਕਰ ਲੈਂਦੇ ਹਨ। ਜਿਸ ਬੰਦੇ ਨੇ ਸਾਰਾ ਦਿਨ ਜੰਗਲ ਵਿਚ ਰਹਿ ਕੇ ਇਸ ਕੰਮ ਦੀ ਮਿਹਨਤ ਕਰਨੀ ਹੁੰਦੀ ਹੈ ਉਹ ਘਰੋਂ ਸਵੇਰੇ ਰੋਟੀ ਪਕਵਾ ਕੇ ਪੱਲੇ ਬੰਨ੍ਹ ਲੈਂਦਾ ਹੈ, ਉੱਥੇ ਸਾਰਾ ਦਿਨ ਪੀਣ ਲਈ ਪਾਣੀ ਦਾ ਘੜਾ ਭਰ ਕੇ ਭੀ ਸਿਰ 'ਤੇ ਧਰ ਲੈਂਦਾ ਹੈ, ਤੇ ਮੋਢੇ ਉੱਤੇ ਕੁਹਾੜਾ ਰੱਖ ਕੇ ਜੰਗਲ ਵਲ ਤੁਰ ਪੈਂਦਾ ਹੈ। ਉੱਥੇ ਸਾਰੀ ਦਿਹਾੜੀ ਆਪਣੀ ਲੋੜ-ਅਨੁਸਾਰ ਮਨ-ਮਰਜ਼ੀ ਦੇ ਰੁੱਖ ਵੱਢ ਵੱਢ ਕੇ ਢੇਰੀ ਲਾਈ ਜਾਂਦਾ ਹੈ। ਉਸ ਵੇਲੇ ਉਹ ਲੋਹਾਰ ਤਰਖਾਣ ਜੰਗਲ ਦਾ, ਮਾਨੋ ਬਾਦਸ਼ਾਹ ਬਣਿਆ ਹੁੰਦਾ ਹੈ, ਜਿਸ ਰੁੱਖ ਨੂੰ ਚਾਹੇ ਵੱਢ ਲਏ, ਕੋਈ ਰੁੱਖ ਅਗੋਂ ਨਾਂਹ-ਨੁੱਕਰ ਨਹੀਂ ਕਰ ਸਕਦਾ। ਪਰ ਜੰਗਲ ਦਾ ਇਹ ਬਾਦਸ਼ਾਹ ਸਾਰਾ ਦਿਨ ਕੋਲਿਆਂ ਦਾ ਵਣਜ ਹੀ ਕਰਦਾ ਰਹਿੰਦਾ ਹੈ।

ਇਹ ਜਗਤ ਮਾਨੋ ਇਕ ਜੰਗਲ ਹੈ। ਮਨੁੱਖ ਇਸ ਜੰਗਲ ਦਾ ਸਰਦਾਰ ਹੈ। ਇਸ ਜੰਗਲ ਦੀ ਸਾਰੀ ਬਨਸਪਤੀ, ਸਾਰਾ ਧਨ-ਪਦਾਰਥ, ਹੋਰ ਸਾਰੇ ਪਸ਼ੂ-ਪੰਛੀ ਆਦਿਕ ਜੀਅ-ਜੰਤ ਇਸ ਸਰਦਾਰ ਦੀ ਸੇਵਾ ਕਰਨ ਲਈ ਰਚੇ ਗਏ ਹਨ।

ਪਰ ਜਿਵੇਂ ਜੰਗਲ ਦਾ ਮਾਲਕ ਬਣਿਆ ਹੋਇਆ ਲੋਹਾਰ ਸਾਰਾ ਦਿਨ ਰੁੱਖ ਵੱਢ ਵੱਢ ਕੇ ਕੋਲੇ ਹੀ ਬਣਾਈ ਜਾਂਦਾ ਹੈ, ਕੋਲਿਆਂ ਦਾ ਹੀ ਵਣਜ ਕਰਦਾ ਰਹਿੰਦਾ ਹੈ, ਤਿਵੇਂ ਧਰਤੀ ਦਾ ਇਹ ਸਰਦਾਰ ਮਨੁੱਖ ਸਾਰੀ ਉਮਰ ਉਹੀ ਕਰਤੂਤਾਂ ਕਰਦਾ ਰਹਿੰਦਾ ਹੈ ਜੋ ਇਸ ਨੂੰ ਮੁਕਾਲਖ ਹੀ ਦਿਵਾਣ ਵਿਚ ਸਹਾਈ ਹੁੰਦੀਆਂ ਹਨ। ਸਰਦਾਰ-ਮਨੁੱਖ ਦੀ ਇਹ ਹਾਸੋ-ਹੀਣੀ ਤਰਸ-ਜੋਗ ਨੀਵੀਂ ਹਾਲਤ ਵੇਖ

ਕੇ ਬਾਬਾ ਫ਼ਰੀਦ ਜੀ ਨੇ ਇਸ ਨੂੰ ਇਉਂ ਆਖਿਆ:

**ਕੰਧਿ ਕੁਹਾੜਾ, ਸਿਰਿ ਘੜਾ, ਵਣਿ ਕੈਸਰੁ ਲੋਹਾਰ।**
**ਫਰੀਦਾ ਹਉ ਲੋੜੀ ਸਹੁ ਆਪਣਾ, ਤੂ ਲੋੜਹਿ ਅੰਗਿਆਰ।੪੩।**

***ਭਾਵ :*** ਹੇ ਲੋਹਾਰ! ਤੇਰੇ ਮੋਢੇ ਉੱਤੇ ਕੁਹਾੜਾ ਹੈ, ਸਿਰ ਉੱਤੇ (ਪਾਣੀ ਦਾ) ਘੜਾ ਹੈ, ਜੰਗਲ ਵਿਚ ਤੂੰ ਬਾਦਸ਼ਾਹ ਬਣਿਆ ਹੋਇਆ ਹੈਂ, ਪਰ ਤੂੰ ਸਾਰਾ ਦਿਨ ਕੋਲੇ ਹੀ ਇਕੱਠੇ ਕਰਦਾ ਫਿਰਦਾ ਹੈਂ।

## ਸਰਦਾਰ-ਮਨੁੱਖ ਬੰਦੀਖ਼ਾਨੇ ਦਾ ਕੈਦੀ

ਸਾਹਿਬ ਗੁਰੂ ਅਰਜਨ ਦੇਵ ਜੀ ਨੇ ਭੀ ਧਰਤੀ ਦੇ ਇਸ ਸਰਦਾਰ ਨੂੰ ਇਸ ਦੀ ਮੰਦੀ ਦਸ਼ਾ ਦਾ ਚੇਤਾ ਕਰਾਇਆ ਹੈ। ਪਸ਼ੂ ਪੰਛੀਆਂ ਨਾਲੋਂ ਸੁਹਣਾ ਸਰੀਰ, ਖਾਣ ਲਈ ਕਈ ਕਿਸਮਾਂ ਦੇ ਸੁਆਦਲੇ ਭੋਜਨ, ਪਹਿਨਣ ਲਈ ਸੁੰਦਰ ਕੱਪੜੇ, ਚੋਆ ਚੰਦਨ ਸੁਗੰਧੀਆਂ, ਤੇ ਹੋਰ ਬੇਅੰਤ ਨਿਆਮਤਾਂ। ਪਰ ਇਸ ਸਰਦਾਰ ਦਾ ਦਿਲ ਫੋਲ ਕੇ ਵੇਖੋ, ਅੰਦਰ ਭਖਦੇ ਕੋਲਿਆਂ ਦਾ ਸੇਕ ਹੀ ਸੇਕ, ਕ੍ਰੋਧ ਨਾਲ ਤਪਿਆ ਹੋਇਆ, ਕਾਮ ਦਾ ਲੂਸਿਆ ਹੋਇਆ, ਲੋਭ ਨਾਲ ਹਲਕਿਆ ਹੋਇਆ, ਨਿੰਦਿਆ ਈਰਖਾ ਨਾਲ ਸੜਿਆ ਹੋਇਆ। ਜਿਉਂ ਜਿਉਂ ਇਸ ਦੇ ਦਿਲ ਨੂੰ ਫੋਲੀ ਜਾਓ, ਵਿਕਾਰਾਂ ਦੀ ਕਾਲਖ ਹੀ ਕਾਲਖ ਨਿਕਲੇਗੀ। ਸਾਹਿਬ ਇਸ ਦੀ ਇਸ ਨਿੱਘਰੀ ਹੋਈ ਦਸ਼ਾ ਦਾ ਇਸ ਨੂੰ ਇਉਂ ਚੇਤਾ ਕਰਾਂਦੇ ਹਨ:

**ਆਸਾ ਮਹਲਾ ੫ ਪੰਚਪਦੇ।**

**ਪ੍ਰਥਮੇ ਤੇਰੀ ਨੀਕੀ ਜਾਤਿ। ਦੁਤੀਆ ਤੇਰੀ ਮਨੀਐ ਪਾਂਤਿ।**
**ਤ੍ਰਿਤੀਆ ਤੇਰਾ ਸੁੰਦਰ ਥਾਨੁ। ਬਿਗੜ ਰੂਪੁ ਮਨ ਮਹਿ ਅਭਿਮਾਨੁ।੧।**
**ਸੋਹਨੀ ਸਰੂਪਿ ਸੁਜਾਣਿ ਬਿਚਖਨਿ। ਅਤਿ ਗਰਬੈ ਮੋਹਿ ਫਾਕੀ ਤੂੰ।੧।ਰਹਾਉ।**
**ਅਤਿ ਸੂਚੀ ਤੇਰੀ ਪਾਕਸਾਲ। ਕਰਿ ਇਸਨਾਨੁ ਪੂਜਾ ਤਿਲਕੁ ਲਾਲ।**
**ਗਲੀ ਗਰਬਹਿ ਮੁਖਿ ਗੋਵਹਿ ਗਿਆਨ। ਸਭ ਬਿਧਿ ਖੋਈ ਲੋਭਿ ਸੁਆਨ।੨।**
**ਕਾਪਰ ਪਹਿਰਹਿ ਭੋਗਹਿ ਭੋਗ। ਆਚਾਰ ਕਰਹਿ ਸੋਭਾ ਮਹਿ ਲੋਗ।**
**ਚੋਆ ਚੰਦਨੁ ਸੁਗੰਧ ਬਿਸਥਾਰ। ਸੰਗੀ ਖੋਟਾ ਕ੍ਰੋਧੁ ਚੰਡਾਲ।੩।**
**ਅਵਰ ਜੋਨਿ ਤੇਰੀ ਪਨਿਹਾਰੀ। ਇਸੁ ਧਰਤੀ ਮਹਿ ਤੇਰੀ ਸਿਕਦਾਰੀ।**
**ਸੁਇਨਾ ਰੂਪਾ ਤੁਝ ਪਹਿ ਦਾਮ। ਸੀਲੁ ਬਿਗਾਰਿਓ ਤੇਰਾ ਕਾਮ।੪।੧੨।**

ਕਿਤਨੀ ਤਰਸ-ਭਰੀ ਪ੍ਰੇਰਨਾ ਹੈ! ਦੁਖੀਆਂ ਦਾ ਦਰਦ ਵੰਡਣ ਆਏ

ਸਤਿਗੁਰ ਪਾਤਿਸ਼ਾਹ ਦੇ ਦਿਲ ਦੀ ਡੂੰਘਾਈ ਵਿਚੋਂ ਨਿਕਲੀ ਪ੍ਰੇਰਨਾ ਹੈ। ਅਹੰਕਾਰ, ਮੋਹ, ਲੋਭ, ਕ੍ਰੋਧ, ਕਾਮ ਆਦਿਕ ਦੇ ਪੰਜੇ ਵਿਚ ਫਸੇ ਹੋਏ ਮਨੁੱਖ ਦਾ ਜੀਵਨ ਸਤਿਗੁਰੂ ਜੀ ਅਫਲ ਸਮਝਦੇ ਹਨ, ਭਾਵੇਂ ਉਸ ਪਾਸ ਬੇਅੰਤ ਧਨ ਹੋਵੇ, ਸੁੰਦਰ ਸਰੀਰ ਹੋਵੇ ਤੇ ਲੋਕਾਂ ਵਿਚ ਸੋਭਾ ਹਾਸਲ ਹੋਵੇ। ਅਜਿਹੇ ਬੰਦੇ ਨੂੰ ਸਤਿਗੁਰੂ ਜੀ ਵਿਕਾਰਾਂ ਦੇ ਬੰਦੀ-ਖ਼ਾਨੇ ਦਾ ਕੈਦੀ ਆਖਦੇ ਹਨ। ਉਹਨਾਂ ਦੀਆਂ ਨਜ਼ਰਾਂ ਵਿਚ ਸਿਰਫ਼ ਉਸ ਇਨਸਾਨ ਦਾ ਜਗਤ ਵਿਚ ਆਉਣਾ ਮੁਬਾਰਿਕ ਹੈ ਜੋ ਪਰਮਾਤਮਾ ਦੀ ਯਾਦ ਦੀ ਸਹਾਇਤਾ ਨਾਲ ਇਸ ਬੰਦੀ ਵਿਚੋਂ ਨਿਕਲ ਚੁੱਕਾ ਹੈ:

**ਜਾ ਕਉ ਦ੍ਰਿਸਟਿ ਮਇਆ ਹਰਿ ਰਾਇ।**
**ਸਾ ਬੰਦੀ ਤੇ ਲਈ ਛਡਾਇ।**
**ਸਾਧ ਸੰਗਿ ਮਿਲਿ ਹਰਿ ਰਸੁ ਪਾਇਆ।**
**ਕਹੁ ਨਾਨਕ ਸਫਲ ਓਹ ਕਾਇਆ।੫।**

ਮਨੁੱਖ ਧਨ ਦੌਲਤ ਨੂੰ ਹੀ ਜੀਵਨ ਦਾ ਅਸਲ ਨਿਸ਼ਾਨਾ ਬਣਾ ਲੈਂਦਾ ਹੈ। ਪਹਿਲਾਂ ਭਾਵੇਂ ਜੀਵਨ-ਨਿਰਬਾਹ ਲਈ ਰੋਜ਼ੀ ਕਮਾਣ ਤੋਂ ਸ਼ੁਰੂ ਕਰਦਾ ਹੈ, ਪਰ ਧਨ ਦੀ ਖ਼ਾਤਰ ਇਸ ਦੀ ਦਿਨ ਰਾਤ ਦੀ ਅਥੱਕ ਮਿਹਨਤ ਇਸ ਨੂੰ ਆਖ਼ਰ ਧਨ ਦੌਲਤ ਦਾ ਹੀ ਪੁਜਾਰੀ ਬਣਾ ਦੇਂਦੀ ਹੈ। ਧਨ ਹੀ ਇਸ ਜ਼ਿੰਦਗੀ ਦਾ ਸਹਾਰਾ ਬਣ ਜਾਂਦਾ ਹੈ। ਫਿਰ ਬਰਾਦਰੀ-ਭਾਈਚਾਰੇ ਵਿਚ ਨੱਕ-ਨਮੂਜ ਬਣਾਈ ਰੱਖਣਾ ਭੀ ਹਰੇਕ ਦੁਨੀਆਦਾਰ ਦੀ ਤਾਂਘ ਹੁੰਦੀ ਹੈ। ਜਿਉਂ ਜਿਉਂ ਧਨ ਦੀ ਕਮਾਈ ਵਧਦੀ ਜਾਏ, ਇਹ ਜਤਨ ਭੀ ਵਧਦੇ ਜਾਂਦੇ ਹਨ ਕਿ ਲੋਕਾਂ ਵਿਚ ਨਾਮਣਾ ਹੋਵੇ ਤੇ ਵਧੇ।

## ਸਦਾਚਾਰ ਦੀ ਗ਼ਲਤ ਕਸਵੱਟੀ

ਧਨ ਅਤੇ ਸੋਭਾ ਦੇ ਪੁਜਾਰੀ ਮਨੁੱਖ ਦੇ ਸਦਾਚਾਰ ਦੀ ਕਸਵੱਟੀ ਭੀ ਅਨੋਖੀ ਕਿਸਮ ਦੀ ਹੁੰਦੀ ਹੈ। ਅਜਿਹੇ ਲੋਕ ਸਿਰਫ਼ ਉਸ ਕਰਤੂਤ ਨੂੰ ਦੁਰਾਚਾਰ ਮੰਨਦੇ ਹਨ ਜਿਸ ਨੂੰ ਦੇਸ ਦੇ ਕਾਨੂੰਨ ਨੇ ਜੁਰਮ ਦੱਸਿਆ ਹੈ ਅਤੇ ਜਿਸ ਨੂੰ ਸਮਾਜ ਭਾਈਚਾਰਾ ਆਪਣੀ ਨਿਯਮਾਵਲੀ ਅਨੁਸਾਰ ਮਾੜਾ ਆਖਦਾ ਹੈ। ਦੇਸ ਦੇ ਕਾਨੂੰਨ ਦਾ ਉਲੰਘਣ ਨਾ ਕਰਨਾ ਆਪਣੇ ਭਾਈਚਾਰੇ ਦੇ ਬਣਾਏ ਹੋਏ ਰਸਮ-ਰਿਵਾਜ ਨੂੰ ਨਿਬਾਹੀ ਜਾਣਾ—ਬੱਸ! ਇਹੀ ਇਹਨਾਂ ਲੋਕਾਂ ਦੇ ਸਦਾਚਾਰ ਦੀ ਕਸਵੱਟੀ ਹੁੰਦੀ ਹੈ। ਅੰਦਰ-ਖ਼ਾਨੇ ਦੀਆਂ ਕਾਲੀਆਂ ਕਰਤੂਤਾਂ ਵਲੋਂ ਸੁਚੇਤ ਰਹਿਣਾ—ਆਮ ਤੌਰ 'ਤੇ ਇਹ ਗੱਲ ਜ਼ਰੂਰੀ ਨਹੀਂ ਸਮਝੀ ਜਾਂਦੀ। ਸਿਰਫ਼ ਇਸ ਗੱਲ ਦਾ ਧਿਆਨ ਰੱਖਣਾ ਜ਼ਰੂਰੀ ਹੁੰਦਾ ਹੈ ਕਿ ਉਹ ਕਰਤੂਤਾਂ ਦੁਨੀਆ ਵਿਚ

ਨਸ਼ਰ ਨਾ ਹੋਣ। ਗੁਰੂ ਨਾਨਕ ਦੇਵ ਜੀ ਨੇ ਭੀ ਲੋਕਾਂ ਦੇ ਧਰਮ ਤੇ ਸਦਾਚਾਰ ਦੀ ਇਹ ਹਾਸੋ-ਹੀਣੀ ਪਰ ਹਰ-ਮਨ-ਪਿਆਰੀ ਤਸਵੀਰ ਵੇਖੀ, ਤੇ ਇਸ ਦਾ ਪਾਜ ਉਘੇੜਨਾ ਉਹਨਾਂ ਬੜਾ ਜ਼ਰੂਰੀ ਸਮਝਿਆ। ਧਾਰਮਿਕ ਆਗੂ ਅੰਦਰ ਲੁਕ ਲੁਕ ਕੇ ਤਾਂ ਕੁਕਰਮ ਕਮਾਂਦੇ ਸਨ, ਪਰ ਆਪਣੇ ਸੇਵਕਾਂ ਦੇ ਘਰੀਂ ਜਾ ਕੇ ਧਰਮ ਦੀ ਸਿੱਖਿਆ ਦੇਂਦੇ ਸਨ, ਧਰਮ ਦੀ ਰਹੁ-ਰੀਤੀ ਦੱਸਦੇ ਸਨ। ਸਤੀ ਤੇ ਪਤਿਬ੍ਰਤਾ ਹੋਣ ਦੇ ਦਾਅਵੇ ਕੀਤੇ ਜਾ ਰਹੇ ਸਨ, ਪਰ ਘਰਾਂ ਵਿਚ ਨਿੱਤ ਪੁਆੜੇ ਤੇ ਝਗੜੇ ਗਹਿਣੇ-ਕੱਪੜੇ ਤੇ ਖੱਟੀ-ਕਮਾਈ ਦੇ ਹੁੰਦੇ ਵੇਖੀਦੇ ਹਨ। ਪੰਡਿਤ ਲੋਕ ਉਂਜ ਤਾਂ ਸੇਵਕਾਂ ਨੂੰ ਵੇਦ-ਸ਼ਾਸਤਰ ਸੁਣਾਂਦੇ ਸਨ, ਪਰ ਅਸਲ ਵਿਚ ਉਹਨਾਂ ਇਹ ਭੀ ਆਪੋ-ਆਪਣੀ ਪੂਜਾ ਤੇ ਰੋਜ਼ੀ ਦਾ ਢੌਂਗ ਰਚਿਆ ਹੋਇਆ ਸੀ, ਦਿਲੋਂ ਕੋਈ ਭੀ ਉਸ ਦੱਸੇ ਰਾਹ ਉੱਤੇ ਤੁਰਨ ਦਾ ਉੱਦਮ ਨਹੀਂ ਸੀ ਕਰਦਾ। ਕਾਜ਼ੀ ਤਸਬੀ ਭੀ ਫੇਰਦਾ ਸੀ, ਖ਼ੁਦਾ ਖ਼ੁਦਾ ਭੀ ਆਖਦਾ ਸੀ, ਪਰ ਮੁਕੱਦਮਿਆਂ ਦਾ ਨਿਆਂ ਕਰਨ ਵੇਲੇ ਵੱਢੀ ਲੈ ਕੇ ਗ਼ਰੀਬ ਉੱਤੇ ਧੱਕਾ ਕਰ ਦੇਂਦਾ ਸੀ। ਤੇ ਜੋ ਕੋਈ ਕਾਜ਼ੀ ਦੀ ਇਸ ਕਰਤੂਤ ਉੱਤੇ ਇਤਰਾਜ਼ ਕਰਦਾ, ਤਾਂ ਉਹ ਤੁਰਤ ਕੁਰਾਨ ਦੀ ਕੋਈ ਆਇਤ ਸੁਣਾ ਕੇ ਆਪਣਾ ਦਿਤਾ ਫ਼ੈਸਲਾ ਠੀਕ ਸਾਬਤ ਕਰਨ ਦੀ ਕੋਸ਼ਸ਼ ਕਰਦਾ ਸੀ। ਹਿੰਦੂ ਅਹਿਲਕਾਰ ਆਪਣੇ ਮੁਗ਼ਲ ਹਾਕਮਾਂ ਨੂੰ ਖ਼ੁਸ਼ ਰੱਖਣ ਲਈ ਅੰਦਰੋ-ਅੰਦਰ ਆਪਣੇ ਗ਼ਰੀਬ ਹਿੰਦੂ ਭਰਾਵਾਂ ਦੀਆਂ ਚੁਗ਼ਲੀਆਂ ਕਰ ਕੇ ਉਹਨਾਂ ਉੱਤੇ ਧੱਕਾ ਜ਼ੁਲਮ ਕਰਾਣ ਵਿਚ ਸਹਾਈ ਬਣਦਾ ਸੀ, ਪਰ ਚੌਕੇ-ਪੋਚੇ ਆਦਿਕ ਦਾ ਰਸਮੀ ਧਰਮ ਕਮਾ ਕੇ ਉਹ ਆਪਣੀ ਬਰਾਦਰੀ ਵਿਚ ਸੁੱਚਾ ਹਿੰਦੂ ਸਮਝਿਆ ਜਾ ਰਿਹਾ ਸੀ। ਆਮ ਜਨਤਾ ਦੀ ਮੂਰਖਤਾ ਇੱਥੋਂ ਤਕ ਵਧੀ ਹੋਈ ਸੀ ਕਿ ਲੋਕ ਉਸ ਮਨੁੱਖ ਨੂੰ ਭੀ ਜੋਗੀ ਤੇ ਸਾਧ ਆਖਦੇ ਤੇ ਸਮਝਦੇ ਸਨ, ਜਿਸ ਨੇ ਸਿਰਫ਼ ਜੱਟਾਂ ਰੱਖੀਆਂ ਹੋਣ ਤੇ ਪਿੰਡੇ ਉੱਤੇ ਸੁਆਹ ਮਲੀ ਹੋਈ ਹੋਵੇ, ਉਂਜ ਭਾਵੇਂ ਵਿਆਹ ਕਰਵਾਇਆ ਹੋਇਆ ਹੋਵੇ ਤੇ ਅੱਗੇ ਪਿੱਛੇ ਆਪਣੇ ਅੰਞਾਣੇ ਲਈ ਫਿਰਦਾ ਹੋਵੇ। ਗੁਰੂ ਨਾਨਕ ਦੇਵ ਜੀ ਨੇ ਇਹ ਹਾਲਤ ਵੇਖ ਕੇ ਲੋਕਾਂ ਨੂੰ ਸਮਝਾਇਆ ਕਿ ਸਮਾਜ ਵਿਚ ਇਹ ਸਦਾਚਾਰ ਦੀ ਤਸਵੀਰ ਨਹੀਂ ਹੈ, ਇਹ ਤਾਂ ਕਲਿਜੁਗ ਹੈ, ਕਲਿਜੁਗ! ਆਪ ਨੇ ਫ਼ੁਰਮਾਇਆ:

**ਸਤੀ ਪਾਪੁ ਕਰਿ ਸਤੁ ਕਮਾਹਿ। ਗੁਰ ਦੀਖਿਆ ਘਰਿ ਦੇਵਣਿ ਜਾਹਿ।**
**ਇਸਤਰੀ ਪੁਰਖੈ ਖਟਿਐ ਭਾਉ। ਭਾਵੈ ਆਵਉ ਭਾਵੈ ਜਾਉ।**
**ਸਾਸਤੁ ਬੇਦੁ ਨ ਮਾਨੈ ਕੋਇ। ਆਪੋ ਆਪੈ ਪੂਜਾ ਹੋਇ।**
**ਕਾਜੀ ਹੋਇ ਕੈ ਬਹੈ ਨਿਆਇ। ਫੇਰੇ ਤਸਬੀ ਕਰੇ ਖੁਦਾਇ।**

**ਵਢੀ ਲੈ ਕੈ ਹਕੁ ਗਵਾਏ। ਜੇ ਕੋ ਪੁਛੈ ਤਾ ਪੜਿ ਸੁਣਾਏ।**
**ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ। ਲੋਕ ਮੁਹਾਵਹਿ ਚਾੜੀ ਖਾਹਿ।**
**ਚਉਕਾ ਦੇ ਕੈ ਸੁਚਾ ਹੋਇ। ਐਸਾ ਹਿੰਦੂ ਵੇਖਹੁ ਕੋਇ।**
**ਜੋਗੀ ਗਿਰਹੀ ਜਟਾ ਬਿਭੂਤ। ਆਗੈ ਪਾਛੈ ਰੋਵਹਿ ਪੂਤ।**
**ਜੋਗੁ ਨ ਪਾਇਆ ਜੁਗਤਿ ਗਵਾਈ। ਕਿਤੁ ਕਾਰਣਿ ਸਿਰਿ ਛਾਈ ਪਾਈ।**
**ਨਾਨਕ ਕਲਿ ਕਾ ਏਹੁ ਪਰਵਾਣੁ। ਆਪੇ ਆਖਣੁ ਆਪੇ ਜਾਣੁ।੧।੧੧।**

*(ਰਾਮਕਲੀ ਕੀ ਵਾਰ, ਸਲੋਕੁ ਮ: ੧, ਪੰਨਾ ੯੫੧)*

## ਦੋ ਵਿਰੋਧੀ ਹੁਲਾਰੇ

ਇਹ ਲੋਕ ਮਨ ਦੀਆਂ ਮਾਇਕ ਖੇਡਾਂ ਵਲੋਂ ਤਾਂ ਉੱਕਾ ਅਵੇਸਲੇ ਹੋ ਰਹੇ ਸਨ, ਸਿਰਫ਼ ਸ਼ਰ੍ਹਾ ਤੇ ਕਰਮ-ਕਾਂਡ ਨੂੰ ਹੀ, ਸਿਰਫ਼ ਧਾਰਮਿਕ ਰਸਮਾਂ-ਰੀਤਾਂ ਨੂੰ ਹੀ, ਧਰਮ ਸਮਝ ਕੇ, ਉਹਨਾਂ ਰਸਮਾਂ ਨੂੰ ਪੂਰੀਆਂ ਕਰ ਕੇ ਆਪਣੇ ਆਪ ਨੂੰ ਧਰਮੀ ਮਿਥ ਰਹੇ ਸਨ, ਤੇ ਲੋਕਾਂ ਪਾਸੋਂ ਧਰਮੀ ਅਖਵਾ ਰਹੇ ਸਨ। ਪਰ ਦੀਨ ਅਤੇ ਦੁਨੀਆ ਦੋਹਾਂ ਲਈ ਇਕੋ ਵੇਲੇ ਲਗਨ ਨਹੀਂ ਬਣ ਸਕਦੀ। ਇਹ ਵੱਖੋ-ਵੱਖਰੇ ਰਸਤੇਂ ਹਨ। ਜਿਹੜਾ ਮਨ ਮਾਇਆ ਦੇ ਹੁਲਾਰੇ ਲੈ ਰਿਹਾ ਹੈ, ਉਹ ਪਰਮਾਤਮਾ ਦੀ ਪ੍ਰੀਤ ਵਿਚ ਮਸਤ ਨਹੀਂ ਹੋ ਸਕਦਾ। ਜੋ ਬੰਦਾ ਧਨੀ ਬਣਨ ਦੀ ਖ਼ਾਤਰ ਦਿਨੇ ਰਾਤ ਠੱਗੀ-ਫ਼ਰੇਬ, ਕੂੜ-ਕੁਸੱਤ ਤੋਂ ਸੰਕੋਚ ਨਹੀਂ ਕਰਦਾ, ਉਹ ਉਸੇ ਹੀ ਵੇਲੇ ਖ਼ਾਲਕ ਦੀ ਖ਼ਲਕਤਿ ਨਾਲ ਪਿਆਰ ਨਹੀਂ ਕਰ ਸਕਦਾ, ਦੁਖੀਆਂ ਦਾ ਦਰਦ ਵੰਡ ਨਹੀਂ ਸਕਦਾ। ਇਹ ਦੋਵੇਂ ਰਸਤੇ ਇਕ ਦੂਜੇ ਦੇ ਵਿਰੋਧੀ ਹਨ। ਜਿਸ ਮਨੁੱਖ ਨੇ ਜੀਵਨ ਦਾ ਸਹੀ ਰਸਤਾ ਮੱਲਣਾ ਹੈ, ਉਸ ਨੇ ਆਪਣੇ ਅੰਦਰ ਪਰਮਾਤਮਾ ਦੀ ਜੋਤਿ ਵੇਖਣੀ ਹੈ, ਉਸ ਨੇ ਇਹੀ ਜੋਤਿ ਸਾਰੀ ਖ਼ਲਕਤਿ ਵਿਚ ਵੇਖਣੀ ਹੈ। ਉਸ ਨੇ ਸਦਾ ਆਪਣੇ ਮਨ ਨੂੰ ਇਉਂ ਚੇਤੇ ਕਰਾਂਦੇ ਰਹਿਣਾ ਹੈ:

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ।**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ।**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ।**
**ਗੁਰ ਪਰਸਾਦੀ ਏਕੋ ਜਾਣਹਿ, ਤਾਂ ਦੂਜਾ ਭਾਉ ਨ ਹੋਈ।**
**ਮਨ ਸਾਂਤਿ ਆਈ, ਵਜੀ ਵਧਾਈ, ਤਾ ਹੋਆ ਪਰਵਾਣੁ।**
**ਇਉ ਕਹੈ ਨਾਨਕੁ, ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।੫।**

*(ਆਸਾ ਛੰਤ ਮ: ੩)*

ਜਿਸ ਮਨੁੱਖ ਨੂੰ ਇਹ ਯਕੀਨ ਬਣ ਜਾਏ ਕਿ ਪ੍ਰਭੂ ਸਦਾ ਮੇਰੇ ਨਾਲ ਹੈ, ਉਹ ਅੰਦਰੋਂ ਹੋਰ ਤੇ ਬਾਹਰੋਂ ਹੋਰ ਨਹੀਂ ਹੋ ਸਕਦਾ। ਜਿਸ ਨੂੰ ਹਰੇਕ ਬੰਦੇ ਵਿਚ ਪ੍ਰਭੂ ਦੀ ਜੋਤਿ ਹੀ ਵੱਸਦੀ ਦਿੱਸਦੀ ਹੈ, ਉਹ ਧਨੀ ਬਣਨ ਦੀ ਖ਼ਾਤਰ ਠੱਗੀ ਫ਼ਰੇਬ ਕਰਕੇ ਲੋਕਾਂ ਦਾ ਲਹੂ ਨਹੀਂ ਪੀ ਸਕਦਾ। ਆਪਣੇ ਅੰਦਰ ਤੇ ਸਾਰੀ ਖ਼ਲਕਤਿ ਵਿਚ ਇਕ ਰੱਬੀ ਜੋਤਿ ਵੱਸਦੀ ਉੱਤੇ ਯਕੀਨ ਲਿਆਉਂਦਿਆਂ ਹੀ ਜੀਵਨ ਬਦਲ ਜਾਂਦਾ ਹੈ। ਪਰ ਜਿਸ ਮਨੁੱਖ ਦਾ ਨਿਸ਼ਾਨਾ ਹੈ ਕੇਵਲ ਧਨ ਦੌਲਤ ਇਕੱਠਾ ਕਰਨਾ, ਉਸ ਲਈ ਅਜਿਹਾ ਯਕੀਨ ਬਣਾਨਾ ਸਦਾ ਘਾਟੇ ਹੀ ਘਾਟੇ ਦਾ ਮੂਲ ਹੈ। ਸੋ, ਕੂੜ ਕੁਸੱਤ ਦੀ ਕਮਾਈ ਕਾਇਮ ਰੱਖਣ ਲਈ ਅਜਿਹੇ ਲੋਕਾਂ ਨੇ ਧਰਮ ਦਾ ਸੰਬੰਧ ਮੌਜੂਦਾ ਜੀਵਨ ਨਾਲੋਂ ਹਟਾ ਕੇ ਸਿਰਫ਼ ਅਗਾਂਹ ਆਉਣ ਵਾਲੀ ਦੁਨੀਆ ਨਾਲ ਜੋੜ ਦਿਤਾ। ਆਮ ਅਨ-ਪੜ੍ਹ ਭੋਲੀ ਜਨਤਾ ਨੂੰ ਇਸ ਰਾਹੇ ਪਾ ਦਿਤਾ ਕਿ ਸ਼ਾਸਤਰਾਂ ਤੇ ਸ਼ਰ੍ਹਾ ਦੀਆਂ ਦੱਸੀਆਂ ਰਸਮਾਂ-ਰੀਤਾਂ ਧਿਆਨ ਨਾਲ ਕੀਤਿਆਂ ਪਰਲੋਕ ਵਿਚ ਸੁਰਗ ਮਿਲੇਗਾ, ਬਹਿਸ਼ਤ ਮਿਲੇਗਾ। ਇਸ ਜਿੰਦ ਨੂੰ ਇੱਥੇ ਹੀ ਬਹਿਸ਼ਤ ਵਿਚ ਅਪੜਾਣਾ ਸੀ, ਰੱਬੀ ਦੇਸ ਵਿਚ ਟਿਕਾਣਾ ਸੀ; ਪਰ ਇਸ ਤਰ੍ਹਾਂ ਕੀਤਿਆਂ ਧਨ ਦੀਆਂ ਮੌਜਾਂ ਹੱਥੋਂ ਜਾਂਦੀਆਂ ਸਨ। ਧਨ ਦੇ ਲੋਭੀ ਨੇ ਉਹ ਰਾਹ ਮੱਲ ਲਿਆ, ਜੋ ਪਰਮਾਤਮਾ ਤੇ ਪਰਮਾਤਮਾ ਦੇ ਬੰਦਿਆਂ ਨਾਲੋਂ ਵਿੱਥ ਪੁਆਉਂਦਾ ਹੈ, ਜੋ ਆਤਮਕ ਮੌਤ ਲਿਆਉਂਦਾ ਹੈ। ਇਸ ਦੀ ਇਹ ਤਰਸ-ਯੋਗ ਹਾਲਤ ਵੇਖ ਕੇ ਗੁਰੂ ਨਾਨਕ ਪਾਤਿਸ਼ਾਹ ਨੇ ਇਸ ਨੂੰ ਇਉਂ ਸਮਝਾਇਆ :

**ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ।**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ।੧।**
**ਨਾਮੁ ਨ ਜਾਨਿਆ ਰਾਮ ਕਾ।**
**ਮੂੜੇ ਫਿਰਿ ਪਾਛੈ ਪਛੁਤਾਹਿ ਰੇ।੧।ਰਹਾਉ।**
**ਅਨਤਾ ਧਨੁ ਧਰਣੀ ਧਰੇ, ਅਨਤ ਨ ਚਾਹਿਆ ਜਾਇ।**
**ਅਨਤ ਕਉ ਚਾਹਨ ਜੋ ਗਏ, ਸੇ ਆਏ ਅਨਤ ਗਵਾਇ।੨।੧੮।**

*(ਗਉੜੀ ਮ: ੧)*

ਬਹੁਤਾ ਬਹੁਤਾ ਧਨ ਜੋੜਨ ਦੀ ਲਾਲਸਾ, ਤੇ ਬੇਅੰਤ ਪਰਮਾਤਮਾ ਦੇ ਪਿਆਰ ਦੀ ਤਾਂਘ—ਇਕੋ ਸੀਨੇ ਵਿਚ ਇਹ ਦੋਵੇਂ ਵਿਰੋਧੀ ਹੁਲਾਰੇ ਇਕੱਠੇ ਨਹੀਂ ਹੋ ਸਕਦੇ। ਜਿਨ੍ਹਾਂ ਨੇ ਬੇਅੰਤ ਧਨ ਦੀ ਖ਼ਾਤਰ ਦੌੜ-ਭੱਜ ਸ਼ੁਰੂ ਕਰ ਦਿਤੀ, ਉਹ ਬੇਅੰਤ ਪ੍ਰਭੂ ਨੂੰ ਵਿਸਾਰ ਬੈਠਦੇ ਹਨ, ਤੇ ਇਸ ਤਰ੍ਹਾਂ ਇਹ ਬੜਾ ਕੀਮਤੀ ਜਨਮ 'ਕਉਡੀ ਬਦਲੇ' ਚਲਾ ਜਾਂਦਾ ਹੈ।

## ਰੱਬ ਦੀ ਬਾਦਸ਼ਾਹਤ

ਸੁਰਗ ਤੇ ਬਹਿਸ਼ਤ ਦੇ ਚਾਹਵਾਨਾਂ ਨੇ ਇਉਂ ਮਿਥ ਲਿਆ ਕਿ ਇਹ ਸਰੀਰਕ ਚੋਲਾ ਤਿਆਗਣ ਤੋਂ ਪਿਛੋਂ ਅਸੀ ਕਿਸੇ ਐਸੇ ਥਾਂ 'ਤੇ ਅੱਪੜ ਜਾਵਾਂਗੇ, ਜਿੱਥੇ ਕਲਪ ਰੁੱਖ ਤੋਂ ਹਰੇਕ ਮਨ-ਮੰਗੀ ਚੀਜ਼ ਮਿਲ ਜਾਇਆ ਕਰੇਗੀ, ਜਿੱਥੇ ਸੁੰਦਰ ਨਹਿਰਾਂ ਹੋਣਗੀਆਂ, ਜਿੱਥੇ ਦੁਨੀਆ ਵਾਲੇ ਸਾਰੇ ਰੰਗ-ਤਮਾਸ਼ੇ ਮਿਲਣਗੇ। ਇਸ ਸੁਰਗ-ਬਹਿਸ਼ਤ ਵਿਚ ਅੱਪੜਨ ਲਈ ਸ਼ਰ੍ਹਾ ਬਣ ਗਈ, ਕਰਮ-ਕਾਂਡ ਦੀਆਂ ਰੀਤਾਂ-ਰਸਮਾਂ ਤਿਆਰ ਹੋ ਗਈਆਂ। ਰੋਜ਼ੇ, ਕੁਰਬਾਨੀ, ਜਨੇਊ, ਸਰਾਧ, ਵਰਤ, ਤੀਰਥ-ਇਸ਼ਨਾਨ ਆਦਿਕ ਧਾਰਮਿਕ ਲੀਹਾਂ ਉੱਤੇ ਤੁਰਨਾ ਉਸ ਸੁਰਗ-ਬਹਿਸ਼ਤ ਲਈ ਸਿੱਧਾ ਰਾਹ ਮਿਥ ਲਿਆ ਗਿਆ। ਇਸ ਸ਼ਰ੍ਹਾ, ਇਸ ਕਰਮ-ਕਾਂਡ ਤੋਂ ਢਿੱਲ ਕਰਨ ਵਾਲੇ, ਇਨਕਾਰੀ ਹੋਣ ਵਾਲੇ ਲਈ ਹੌਲ ਖੜੇ ਕੀਤੇ ਗਏ ਕਿ ਅਗਾਂਹ ਨਰਕ ਦੋਜ਼ਕ ਦੀ ਅੱਗ ਵਿਚ ਸੜਨਾ ਪਏਗਾ। ਮੋਏ ਮਾਂ ਪਿਉ ਆਦਿਕ ਸੰਬੰਧੀਆਂ ਲਈ ਸਾਲ ਦੇ ਸਾਲ ਅੱਸੂ ਦੇ ਮਹੀਨੇ ਬ੍ਰਾਹਮਣਾਂ ਦੀ ਰਾਹੀਂ ਖੀਰ ਆਦਿਕ ਭੋਜਨ ਅਪੜਾਣੇ ਅੱਤ ਜ਼ਰੂਰੀ ਮਿੱਥੇ ਗਏ, ਨਹੀਂ ਤਾਂ ਉਹਨਾਂ ਪਿੱਤਰਾਂ ਦੇ 'ਪੂ' ਨਰਕ ਵਿਚ ਪੈਣ ਦਾ ਖ਼ਤਰਾ ਬਣ ਜਾਂਦਾ ਹੈ। ਸੰਸਕ੍ਰਿਤ ਲਫ਼ਜ਼ 'ਪੁਤ੍ਰ' ਦਾ ਅਰਥ ਹੀ ਇਹ ਹੈ ਕਿ 'ਉਹ ਜੋ ਸਰਾਧ ਕਰ ਕੇ ਆਪਣੇ ਪਿਤਰਾਂ ਨੂੰ 'ਪੂ' ਨਰਕ ਤੋਂ ਬਚਾਂਦਾ ਹੈ' (ਪੂ ਨਾਮ ਨਰਕਾਤ ਤ੍ਰਾਯਤੇ ਇਤਿ ਪੁਤ੍ਰ:)। ਸੋ ਜੇ ਕੋਈ ਰਾਹਬਰ ਇਹ ਸਿੱਖਿਆ ਦੇ ਬੈਠਾ ਕਿ ਆਪਣੀ ਰੂਹ ਨੂੰ ਬਹਿਸ਼ਤ ਵਿਚ ਅਪੜਾਣ ਦਾ ਜਤਨ ਕਰੋ, ਖ਼ੁਦਾ ਦੀ ਬਾਦਸ਼ਾਹਤ ਵਿਚ ਅਪੜਨ ਦੀ ਕੋਸ਼ਸ਼ ਕਰੋ, ਤਾਂ ਇਸ ਸਿੱਖਿਆ ਨੇ ਭੀ ਸੁਆਰਥੀ ਲੋਕਾਂ ਲਈ ਭੋਲੀ ਜਨਤਾ ਨੂੰ ਲੁੱਟਣ ਤੇ ਕੁਰਾਹੇ ਪਾਣ ਦਾ ਵਸੀਲਾ ਬਣਾ ਦਿੱਤਾ। ਬਹਿਸ਼ਤ ਦੇ ਲਾਲਚ ਤੇ ਨਰਕ ਦੇ ਸਹਿਮ ਨੇ ਹਫੜਾ-ਤਫੜੀ ਪਾ ਦਿੱਤੀ। ਮਨੁੱਖ ਜਿਵੇਂ ਇੱਥੇ ਧਰਤੀ ਉੱਤੇ ਮੱਲਾਂ ਮਲਣ ਲਈ ਹੀ ਦੌੜ-ਭੱਜ ਕਰਦਾ ਰਹਿੰਦਾ ਹੈ, ਸੁਰਗ-ਬਹਿਸ਼ਤ ਭੀ ਕੋਈ ਅਜਿਹੀ ਹੀ ਜਾਂ ਇਸ ਤੋਂ ਵਧੀਕ ਸੋਹਣੀ ਧਰਤੀ ਮਿਥ ਲਈ ਗਈ, ਜਿੱਥੇ ਚੰਗੀ ਤੇ ਖੁਲ੍ਹੀ ਥਾਂ ਹੁਣ ਤੋਂ ਹੀ ਮੱਲਣੀ ਜ਼ਰੂਰੀ ਹੈ। ਇਸ ਦਾ ਨਤੀਜਾ ਇਹ ਨਿਕਲਿਆ ਕਿ ਮਨੁੱਖ ਆਪਣੇ ਵਲੋਂ ਧਰਮ ਉੱਤੇ ਤੁਰਦਾ ਹੋਇਆ ਭੀ ਸੁਆਰਥ ਦਾ ਪੁਤਲਾ ਹੀ ਬਣਿਆ ਰਿਹਾ ਹੈ। ਜਿਨ੍ਹਾਂ ਮਹਾਂ ਪੁਰਖਾਂ ਨੇ ਮੁਕਤੀ, ਬੈਕੁੰਠ, ਸੁਰਗ, ਬਹਿਸ਼ਤ, ਰੱਬ ਦੀ ਬਾਦਸ਼ਾਹਤ, ਸੱਚ-ਖੰਡ ਆਦਿਕ ਲਫ਼ਜ਼ ਵਰਤੇ ਸਨ, ਉਹਨਾਂ ਦਾ ਭਾਵ ਉਹਨਾਂ ਗੁਣਾਂ ਤੋਂ ਸੀ, ਉਸ ਅੰਦਰਲੀ ਸ਼ਾਂਤੀ ਤੇ ਅਡੋਲਤਾ ਤੋਂ ਸੀ ਜੋ ਕਿਸੇ ਸੁਭਾਗੇ ਮਨੁੱਖ ਵਿਚ, ਸਮਾਜ ਵਿਚ, ਕੌਮ ਵਿਚ, ਦੇਸ ਵਿਚ ਪਰਮਾਤਮਾ ਵਾਲਾ ਆਚਰਨ ਤੇ ਸੁਭਾਉ ਪੈਦਾ

ਕਰ ਸਕੇ। ਉਹ ਮਹਾਂ ਪੁਰਖ ਮੁਕਤੀ ਤੇ ਸੱਚ-ਖੰਡ ਉਸ ਆਤਮਕ ਅਵਸਥਾ ਨੂੰ ਆਖਦੇ ਸਨ ਜਿੱਥੇ ਅੱਪੜ ਕੇ ਕੋਈ ਮਨੁੱਖ ਕੋਈ ਵਿਕਾਰ ਕਰਨ ਜੋਗਾ ਨਹੀਂ ਰਹਿੰਦਾ, ਜਿੱਥੇ ਇਸ ਦਾ ਸੁਆਰਥੀ ਸੁਭਾਉ ਮਿਟ ਜਾਂਦਾ ਹੈ, ਜਿੱਥੇ ਇਹ ਮੱਲਾਂ ਮੱਲਣੀਆਂ ਛੱਡ ਦੇਂਦਾ ਹੈ। ਰੱਬ ਦੀ ਬਾਦਸ਼ਾਹਤ ਵਿਚ ਵੱਸਣ ਦਾ ਭਾਵ ਇਹ ਹੈ ਕਿ ਮਨੁੱਖ ਦੇ ਹਿਰਦੇ ਵਿਚ ਰੱਬੀ ਗੁਣ ਆ ਵੱਸਣ; ਪਵਿਤ੍ਰਤਾ, ਸੱਚਾਈ, ਨਿਮਰਤਾ, ਧੀਰਜ, ਮਿਠ-ਬੋਲੜਾ, ਖੁਲ੍ਹ-ਦਿਲੀ, ਪਿਆਰ, ਦਇਆ, ਸਹੋਦਰਤਾ, ਖਿਮਾ, ਜਿਰਾਂਦ, ਤਰਸ, ਕੋਮਲਤਾ ਆਦਿਕ ਨਾਲ ਭਰਪੂਰ ਜੀਵਨ ਬਣ ਜਾਏ, ਮਨੁੱਖ ਮਨੁੱਖ ਦੀ ਪਰਸਪਰ ਇਨਸਾਫ਼ ਤੇ ਸੱਚਾਈ ਦੀ ਵਰਤੋਂ ਹੋਵੇ, ਪਰਮਾਤਮਾ ਵਿਚ ਸਿਦਕ ਭਰੋਸਾ ਬੱਝਾ ਰਹੇ। ਮੁੱਕਦੀ ਗੱਲ, ਉਸ ਹਿਰਦੇ ਵਿਚ ਸੁਰਗ ਬਹਿਸ਼ਤ ਦੇ ਦਰਵਾਜ਼ੇ ਖੁਲ੍ਹ ਗਏ ਜਾਣੋ, ਜਿਸ ਵਿਚ ਰੱਬੀ ਦਇਆ ਦਾ ਰਾਜ ਹੈ, ਜਿੱਥੇ ਕਿਸੇ ਨਾਲ ਈਰਖਾ ਨਹੀਂ, ਸਾੜਾ ਨਹੀਂ, ਨਫ਼ਰਤ ਨਹੀਂ, ਵੈਰ-ਵਿਰੋਧ ਨਹੀਂ, ਜਿੱਥੇ ਲੋਭ ਨਹੀਂ, ਲਾਲਚ ਨਹੀਂ, ਜਿੱਥੇ ਪੰਜੇ ਬਲੀ ਬੰਨ੍ਹ ਕੇ ਵੱਸ ਵਿਚ ਕਰ ਲਏ ਗਏ ਹਨ। ਬੱਸ! ਉੱਥੇ ਮੁਕਤੀ ਹੈ, ਉੱਥੇ ਰੱਬੀ ਰਾਜ ਹੈ, ਉੱਥੇ ਸੱਚ-ਖੰਡ ਹੈ, ਉੱਥੇ ਪਰਮਾਤਮਾ ਆਪ ਹੀ ਆਪ ਹੈ। ਉੱਥੇ ਚਿੰਤਾ ਨਹੀਂ, ਫ਼ਿਕਰ ਨਹੀਂ, ਉੱਥੇ ਵਿਕਾਰਾਂ ਭਰੀ ਆਤਮਕ ਮੌਤ ਨਹੀਂ। ਸਾਹਿਬ ਗੁਰੂ ਅਰਜਨ ਦੇਵ ਜੀ ਉਸ ਹਾਲਤ ਨੂੰ ਇਉਂ ਬਿਆਨ ਕਰਦੇ ਹਨ:

**ਪੰਜੇ ਬਧੇ ਮਹਾ ਬਲੀ, ਕਰਿ ਸਚਾ ਢੋਆ।**
**ਆਪਣੇ ਚਰਨ ਜਪਾਇਅਨੁ, ਵਿਚਿ ਦਯੁ ਖੜੋਆ।**
**ਰੋਗ ਸੋਗ ਸਭਿ ਮਿਟਿ ਗਏ, ਨਿਤ ਨਵਾ ਨਿਰੋਆ।**
**ਦਿਨ ਰੈਣਿ ਨਾਮੁ ਧਿਆਇਦਾ, ਫਿਰਿ ਪਾਇ ਨ ਮੋਆ।**
**ਜਿਸ ਤੇ ਉਪਜਿਆ ਨਾਨਕਾ, ਸੋਈ ਫਿਰਿ ਹੋਆ।੨।**

*(ਬਸੰਤ ਕੀ ਵਾਰ)*

## ਦੁਨੀਆਦਾਰ ਲਈ ਘਾਟੇ ਵਾਲਾ ਰਸਤਾ

ਪਰ ਪਰਮਾਤਮਾ ਦੀ ਜੋਤਿ ਆਪਣੇ ਅੰਦਰ ਵੇਖ ਲੈਣੀ, ਆਪਣੇ ਆਪ ਨੂੰ 'ਜੋਤਿ-ਸਰੂਪ' ਮੰਨਣਾ, ਆਪਣੇ ਆਪ ਨੂੰ ਪ੍ਰਭੂ ਨਾਲ ਇਕ-ਰੂਪ ਕਰ ਲੈਣਾ, ਸੰਸਾਰਕ ਦ੍ਰਿਸ਼ਟੀ-ਕੋਣ ਤੋਂ ਲਾਹੇ-ਵੰਦੀ ਗੱਲ ਨਹੀਂ ਹੈ, ਇਹ ਤਾਂ ਸਗੋਂ ਘਾਟੇ ਹੀ ਘਾਟੇ ਦਾ ਮੂਲ ਹੈ। ਸੰਸਾਰ ਦਾ ਆਦਰਸ਼ ਧਨ ਜੋੜਨਾ ਹੈ, ਜਾਇਦਾਦ ਬਣਾਣੀ ਹੈ। ਦੁਨੀਆ ਵਿਚ ਉਹੀ ਮਨੁੱਖ ਕਾਮਯਾਬ ਆਖਿਆ ਜਾਂਦਾ ਹੈ ਜੋ ਆਪਣੇ

ਪਿਉ ਦਾਦੇ ਨਾਲੋਂ ਵਧੀਕ ਜਾਇਦਾਦ ਬਣਾ ਜਾਏ। ਤੇ ਜਾਇਦਾਦ 'ਪਾਪਾਂ ਬਾਝਹੁ ਹੋਵੈ ਨਾਹੀ'। ਜਿਸ ਨੂੰ ਜੋਤਿ-ਸਰੂਪ ਹੋਣ ਦੀ ਸੂਝ ਆ ਗਈ, ਉਹ ਪਾਪ ਕਿਵੇਂ ਕਰੇ, ਉਹ ਧਨ ਸੰਪੈ ਦੀ ਖ਼ਾਤਰ ਸੱਚਾਈ, ਨਿਆਂ, ਤਰਸ ਦਾ ਖ਼ੂਨ ਕਿਵੇਂ ਕਰੇ ? ਤਰਸ, ਨਿਆਂ ਆਦਿਕ ਗੁਣ ਸੁਆਰਥੀ ਜੀਵਨ ਦੇ ਸਭ ਤੋਂ ਵੱਡੇ ਵੈਰੀ ਹਨ। ਦੋਹਾਂ ਦਾ ਰਾਹ ਵਖੋ-ਵਖਰਾ ਹੈ। ਜੇ ਤੁਸੀ ਨਿਮਰਤਾ, ਸੱਚ, ਈਮਾਨਦਾਰੀ, ਦਇਆ, ਪਿਆਰ ਦੇ ਗਾਹਕ ਹੋ, ਜੇ ਤੁਸਾਂ ਗ਼ਰੀਬਾਂ, ਕਮਜ਼ੋਰਾਂ ਉੱਤੇ ਹੁੰਦੇ ਧੱਕੇ ਦੇ ਵਿਰੁੱਧ ਅਵਾਜ਼ ਉਠਾਣ ਦੀ ਦਲੇਰੀ ਕਰਨੀ ਹੈ, ਤਾਂ ਇਹ ਪਾਸਾ ਤੁਹਾਨੂੰ ਪੈਸਾ ਕਮਾਣ ਲਈ ਉਹ ਢੰਗ ਤਰੀਕੇ ਵਰਤਣ ਦੀ ਆਗਿਆ ਨਹੀਂ ਦੇਵੇਗਾ ਜੋ ਸੁਆਰਥੀ ਦੁਨੀਆ ਵਰਤ ਰਹੀ ਹੈ, ਤਾਂ ਫਿਰ ਦੁਨੀਆ ਵਾਲੇ ਘਾਟੇ ਸਹਾਰਨ ਲਈ ਸਦਾ ਤਿਆਰ ਰਹੋ। ਹਰੇਕ ਨਿੱਕਾ-ਵੱਡਾ ਕੰਮ ਕਰਨ ਵੇਲੇ ਇਹਨਾਂ ਦੋਹਾਂ ਵਿਚੋਂ ਇਕ ਪਾਸਾ ਚੁਣਨਾ ਪਿਆ ਕਰੇਗਾ। ਜੀਵਨ-ਸੰਗਰਾਮ ਵਿਚ ਪੈਰ ਧਰਦਿਆਂ ਹੀ ਇਹ ਫ਼ੈਸਲਾ ਪਹਿਲਾਂ ਹੀ ਕਰਨਾ ਪਏਗਾ ਕਿ ਦੁਨੀਆ ਕਮਾਣੀ ਹੈ ਜਾਂ ਆਤਮ-ਧਨ ਇਕੱਠਾ ਕਰਨਾ ਹੈ। ਉਮਰ ਦੀਆਂ ਘੜੀਆਂ ਦਿਨੋ-ਦਿਨ ਘਟਦੀਆਂ ਜਾਂਦੀਆਂ ਹਨ, ਜਿਉਂ ਜਿਉਂ ਸੁਆਸਾਂ ਦੀ ਪੂੰਜੀ ਥੋੜੀ ਹੁੰਦੀ ਜਾਂਦੀ ਹੈ ਤਿਉਂ ਤਿਉਂ ਦੁਨੀਆ ਅਤੇ ਦੀਨ ਵਿਚੋਂ ਚੋਣ ਕਰਨ ਦੀ ਹਿੰਮਤ ਘਟਦੀ ਜਾਏਗੀ, ਕਿਉਂਕਿ ਜਿਨ੍ਹਾਂ ਲੀਹਾਂ ਉੱਤੇ ਤੁਰਦੇ ਜਾ ਰਹੇ ਹਾਂ ਉਹ ਸੁਭਾਉ ਪੱਕਾ ਹੁੰਦਾ ਜਾਂਦਾ ਹੈ, ਉਸ ਪੱਕੇ ਹੋਏ ਸੁਭਾਉ ਨੂੰ ਛੱਡਣਾ ਸੌਖੀ ਖੇਡ ਨਹੀਂ ਹੋਵੇਗੀ। ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖਾਂ ਨੂੰ ਹਿਦਾਇਤ ਹੈ ਕਿ ਹਰ ਰੋਜ਼ ਸਵੇਰੇ ਉਠ ਕੇ 'ਜਪੁ' ਜੀ ਦਾ ਪਾਠ ਕਰਨ, ਉਸ ਬਾਣੀ ਦੇ ਸ਼ੁਰੂ ਵਿਚ ਹੀ 'ਸੱਚ' ਅਤੇ 'ਕੂੜ' ਨੂੰ ਨਿਖੇੜਨ ਦੀ ਵਿਚਾਰ ਸ਼ੁਰੂ ਹੋ ਜਾਂਦੀ ਹੈ। ਜੇ ਮਨੁੱਖ ਦੇ ਹਿਰਦੇ ਵਿਚ 'ਕੂੜ' (ਮਾਇਆ) ਦੀ ਲਾਲਸਾ ਹੈ ਤਾਂ ਸੱਚ ਵਲੋਂ, ਆਤਮਕ ਜੀਵਨ ਵਲੋਂ ਕੰਧ ਵੱਜੀ ਪਈ ਹੈ, ਪਰਮਾਤਮਾ ਨਾਲੋਂ ਵਿੱਥ ਬਣੀ ਹੋਈ ਹੈ। ਦਾਨ ਕੀਤਿਆਂ, ਤੀਰਥ ਇਸ਼ਨਾਨ ਕੀਤਿਆਂ, ਪ੍ਰਾਣਾਯਾਮ ਦੀ ਸਹਾਇਤਾ ਨਾਲ ਲੰਮੀ ਉਮਰ ਵਧਾਇਆਂ, ਇਹ ਵਿੱਥ ਦੂਰ ਨਹੀਂ ਹੋ ਸਕਦੀ, ਇਹ ਕੰਧ ਢਹਿ ਨਹੀਂ ਸਕਦੀ। ਜੋਗ-ਮੱਤ ਦੇ ਖਿੰਥਾ, ਮੁੰਦ੍ਰਾ, ਝੋਲੀ ਆਦਿਕ ਭੀ ਜੀਵ ਦੀ ਪ੍ਰਭੂ ਨਾਲੋਂ ਬਣੀ ਹੋਈ ਇਹ ਵਿੱਥ ਮਿਟਾਣ ਜੋਗੇ ਨਹੀਂ ਹਨ। ਇਸੇ ਵਿੱਥ ਦਾ ਦੂਜਾ ਨਾਮ ਹੈ ਆਤਮਕ ਮੌਤ। ਸਾਹਿਬ ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ :

**ਸਤਿਗੁਰ ਕੀ ਸੇਵ ਨ ਕੀਨੀਆ, ਹਰਿ ਨਾਮਿ ਨ ਲਗੋ ਪਿਆਰੁ।**
**ਮਤ ਤੁਮ ਜਾਣਹੁ ਓਇ ਜੀਵਦੇ, ਓਇ ਆਪਿ ਮਾਰੇ ਕਰਤਾਰਿ।**

**ਹਉਮੈ ਵਡਾ ਰੋਗੁ ਹੈ, ਭਾਇ ਦੂਜੈ ਕਰਮ ਕਮਾਇ।**
**ਨਾਨਕ ਮਨਮੁਖ ਜੀਵਦਿਆ ਮੁਏ, ਹਰਿ ਵਿਸਰਿਆ ਦੁਖੁ ਪਾਇ।੨।੯।**

*(ਵਡਹੰਸ ਕੀ ਵਾਰ)*

## ਦਿਸੈ ਖਰਾ ਡਰਾਵਣਾ

ਜਿਹੜੇ ਸੁਭਾਗੇ ਬੰਦੇ ਗੁਰੂ ਦੇ ਦੱਸੇ ਰਾਹ 'ਤੇ ਤੁਰ ਕੇ, ਪ੍ਰਭੂ ਦੀ ਯਾਦ ਦੀ ਬਰਕਤਿ ਨਾਲ ਆਪਣੇ ਅੰਦਰ ਵੱਸਦੀ ਰੱਬੀ ਜੋਤਿ ਨੂੰ ਪਛਾਣ ਲੈਂਦੇ ਹਨ, ਉਹ ਇਸ ਆਤਮਕ ਮੌਤ ਤੋਂ ਬੱਚ ਜਾਂਦੇ ਹਨ, ਉਹਨਾਂ ਨੂੰ ਇਹ ਸਮਝ ਆ ਜਾਂਦੀ ਹੈ ਕਿ ਦੁਨੀਆ ਦੇ ਧਨ-ਸੰਪੈ ਦੀ ਖ਼ਾਤਰ ਜੇ ਰੱਬੀ ਪਿਆਰ-ਸਾਂਝ ਵਾਲਾ ਜੀਵਨ ਗਵਾ ਲਿਆ, ਜੇ ਧਨ ਦੀ ਢੂੰਡ-ਭਾਲ ਵਿਚ ਖਚਿਤ ਹੋ ਕੇ ਆਪਣਾ ਆਪ ਹੀ ਗੁਆਚ ਗਿਆ, ਤਾਂ ਖੱਟਿਆ ਅਸਲ ਵਿਚ ਕੁਝ ਭੀ ਨਾ। ਜਦੋਂ ਦੁਨੀਆ ਦੀਆਂ ਕਰੜੀਆਂ ਅਜ਼ਮਾਇਸ਼ਾਂ ਆ ਕੇ ਘੇਰਦੀਆਂ ਹਨ, ਜਦੋਂ ਅੱਤ ਪਿਆਰੇ ਜੀਵਨ-ਸਾਥੀਆਂ ਦੇ ਵਿਛੋੜੇ ਦੀ ਸੱਟ ਆ ਵੱਜਦੀ ਹੈ, ਜਦੋਂ ਕਈ ਤਰ੍ਹਾਂ ਦੇ ਚਿੰਤਾ-ਫ਼ਿਕਰ ਆ ਦਬਾਂਦੇ ਹਨ, ਤੇ ਅਖ਼ੀਰ 'ਤੇ ਜਦੋਂ ਰੋਗਾਂ ਦਾ ਸ਼ਿਕਾਰ ਹੋਣ ਪਿਛੋਂ ਮੌਤ ਆ ਮੂੰਹ ਵਿਖਾਂਦੀ ਹੈ, ਤਦੋਂ ਅੰਦਰੋਂ ਕੋਈ ਆਤਮਕ ਗੁਣ ਢਾਰਸ ਦੇਣ-ਜੋਗੇ ਨਹੀਂ ਹੁੰਦੇ। ਆਤਮਕ ਗੁਣ ਉਸ ਵੇਲੇ ਆਉਣ ਭੀ ਕਿੱਥੋਂ ? ਉਹਨਾਂ ਦੇ ਪੱਲਰਨ ਲਈ ਉਹਨਾਂ ਦੀ ਖ਼ੁਰਾਕ ਸੀ ਪਰਮਾਤਮਾ ਦੀ ਯਾਦ, ਇਹ ਖ਼ੁਰਾਕ ਉਹਨਾਂ ਨੂੰ ਕਦੇ ਅਪੜਾਈ ਨਾ, ਮਾਇਆ ਦੀ ਦੌੜ-ਭੱਜ ਵਿਚ ਹੀ ਰੁੱਝੇ ਰਹਿਣ ਕਰਕੇ ਉਹਨਾਂ ਦੀ ਖ਼ੁਰਾਕ ਦਾ ਕਦੇ ਚੇਤਾ ਨਾ ਆਇਆ, ਤੇ ਉਹ ਭੁੱਖੇ ਮਰਦੇ ਮਰਦੇ ਆਖ਼ਰ ਮਰ ਹੀ ਚੁਕੇ ਹੁੰਦੇ ਹਨ। ਦੁਨੀਆ ਦੀ ਦੌਲਤ, ਜਗਤ ਦੀ ਸੋਭਾ, ਵਿਸ਼ੇ-ਵਿਕਾਰਾਂ ਦੇ ਪਿੱਛੇ ਸਾਡਾ ਝਲ-ਪੁਣਾ ਇਹਨਾਂ ਵਿਚੋਂ ਕੋਈ ਭੀ ਸਹਾਰਾ ਨਹੀਂ ਦੇ ਸਕਦਾ। ਮਨੁੱਖ ਦੀ ਇਸ ਤਰਸ-ਜੋਗ ਹਾਲਤ ਦਾ ਜ਼ਿਕਰ ਗੁਰੂ ਅਰਜਨ ਸਾਹਿਬ ਇਉਂ ਕਰਦੇ ਹਨ :

**ਬਹੁਤੁ ਧਨਾਢਿ ਅਚਾਰਵੰਤੁ, ਸੋਭਾ ਨਿਰਮਲ ਰੀਤਿ।**
**ਮਾਤ ਪਿਤਾ ਸੁਤ ਭਾਈਆ, ਸਾਜਨ ਸੰਗਿ ਪਰੀਤਿ।**
**ਲਸਕਰ ਤਰਕਸਬੰਦ ਬੰਦ, ਜੀਉ ਜੀਉ ਸਗਲੀ ਕੀਤ।**
**ਚਿਤਿ ਨ ਆਇਓ ਪਾਰਬ੍ਰਹਮੁ, ਤਾ ਖੜਿ ਰਸਾਤਲਿ ਦੀਤ।੭।**

**ਰਾਜ ਮਿਲਕ ਸਿਕਦਾਰੀਆ, ਰਸ ਭੋਗਣ ਬਿਸਥਾਰ।**
**ਬਾਗ ਸੁਹਾਵੇ ਸੋਹਣੇ, ਚਲੈ ਹੁਕਮੁ ਅਫਾਰ।**

**ਰੰਗ ਤਮਾਸੇ ਬਹੁ ਬਿਧੀ, ਚਾਇ ਲਗਿ ਰਹਿਆ।**
**ਚਿਤਿ ਨ ਆਇਓ ਪਾਰਬ੍ਰਹਮੁ, ਤਾ ਸਰਪ ਕੀ ਜੂਨਿ ਗਇਆ।੬।**

*(ਸਿਰੀਰਾਗੁ)*

ਜੁਆਰੀਏ ਵਾਂਗ ਸਾਰੀ ਉਮਰ ਮਾਇਆ ਜੋੜਨ ਦਾ ਜੂਆ ਹੀ ਖੇਡਿਆ, ਮਾਇਆ ਤਾਂ ਇੱਥੇ ਦੀ ਇੱਥੇ ਹੀ ਧਰੀ ਰਹਿ ਗਈ, ਜਿੰਦ ਲਈ ਸਾਥੀ ਉਹ ਮੰਦ ਕਰਮਾਂ ਦੇ ਸੰਸਕਾਰ ਸਹੇੜ ਲਏ, ਜਿਨ੍ਹਾਂ ਕਰਕੇ ਆਪਣਾ ਆਪ ਹੀ ਡਰਾਉਣ ਲੱਗ ਪਿਆ :

**ਨੰਗਾ ਦੋਜਕਿ ਚਾਲਿਆ, ਤਾ ਦਿਸੈ ਖਰਾ ਡਰਾਵਣਾ।** *(ਮ: ੧)*

## ਵਟਾਂਦਰਾ ਹੀ

ਜੀਵਨ ਨੂੰ ਇਸ ਦ੍ਰਿਸ਼ਟੀ-ਕੋਣ ਤੋਂ ਸ਼ਾਇਦ ਹਰੇਕ ਮਨੁੱਖ ਜਾਚਣ ਦੀ ਖੇਚਲ ਨਾ ਕਰੇ। ਇਕ ਹੋਰ ਨੁਕਰੋਂ ਵੇਖੀਏ, ਜਿੱਥੋਂ ਅੰਞਾਣ ਤੋਂ ਅੰਞਾਣ ਬੰਦਾ ਭੀ ਵੇਖ-ਸਮਝ ਸਕਦਾ ਹੈ। ਆਪਣੇ ਆਪ ਨੂੰ ਅਸੀ ਇਹ ਪੁੱਛੀਏ ਕਿ ਹੁਣ ਤਕ ਜੀਊ ਕੇ ਅਸਾਂ ਮਨੁੱਖ-ਜਾਤੀ ਦਾ ਕੀ ਸਵਾਰਿਆ ਹੈ ? ਜੇ ਅਸਾਂ ਆਪਣੇ ਵਾਸਤੇ ਸਾਰੀ ਧਰਤੀ ਭੀ ਮੱਲ ਲਈ ਹੈ, ਤਾਂ ਹੋਰ ਮਨੁੱਖਾਂ ਨੂੰ ਸਾਥੋਂ ਕੀ ਲਾਭ ਹੋਇਆ ਹੈ ? ਸਿਆਣੇ ਇਕ ਸੁਆਦਲੀ ਜਿਹੀ ਕਹਾਣੀ ਸੁਣਾਂਦੇ ਹਨ—ਇਕ ਵਾਰੀ ਸ਼ਿਵ ਜੀ ਤੇ ਪਾਰਬਤੀ ਤੁਰੇ ਜਾ ਰਹੇ ਸਨ। ਦੁਪਹਿਰ ਵੇਲਾ ਸੀ। ਕੜਕਦੀ ਧੁੱਪ ਪੈ ਰਹੀ ਸੀ। ਇਕ ਬੜਾ ਹੀ ਕੰਗਾਲ ਮਨੁੱਖ ਧੁੱਪੇ ਘਾਹ ਖੋਤਰ ਰਿਹਾ ਸੀ। ਉਸ ਨੂੰ ਵੇਖ ਕੇ ਪਾਰਬਤੀ ਦੇ ਦਿਲ ਵਿਚ ਬੜਾ ਤਰਸ ਆਇਆ। ਸ਼ਿਵ ਜੀ ਨੂੰ ਆਖਣ ਲੱਗੀ, 'ਮਹਾਰਾਜ, ਇਸ ਗ਼ਰੀਬ ਦੀ ਸਹਾਇਤਾ ਕਰੋ; ਇਸ ਦੀ ਗ਼ਰੀਬੀ ਦੂਰ ਹੋਵੇ।' ਸ਼ਿਵ ਜੀ ਨੇ ਉੱਤਰ ਦਿੱਤਾ ਕਿ ਮਨੁੱਖ ਆਪੋ ਆਪਣੇ ਕਰਮਾਂ ਅਨੁਸਾਰ ਦੁਖ ਸੁਖ ਭੋਗ ਰਹੇ ਹਨ, ਅਸੀ ਕਿਸ ਕਿਸ ਦੀ ਸਹਾਇਤਾ ਕਰਾਂਗੇ। ਪਰ ਪਾਰਬਤੀ ਨੇ ਉਸ ਗ਼ਰੀਬ ਘਾਹੀ ਦੀ ਸਹਾਇਤਾ ਕਰਾਣ ਵਾਸਤੇ ਹਠ ਕਰੀ ਰੱਖਿਆ, ਤਾਂ ਸ਼ਿਵ ਜੀ ਨੇ ਆਖਿਆ, 'ਚੰਗਾ, ਅਸਾਂ ਇਸ ਨੂੰ ਇਕ ਹਜ਼ਾਰ ਰੁਪਇਆ ਦਿਤਾ।' ਇਹ ਗੱਲ ਬਾਤ ਕੋਲੋਂ ਲੰਘਦੇ ਇਕ ਸੂਮ ਸ਼ਾਹ ਨੇ ਸੁਣ ਲਈ। ਉਸ ਨੇ ਘਾਹੀ ਦੇ ਕੋਲ ਜਾ ਕੇ ਉਸ ਦਾ ਰੰਬਾ ਭੂਰੀ ਮੁੱਲ ਲੈਣ ਦੀ ਕੋਸ਼ਸ਼ ਕੀਤੀ। ਘਾਹੀ ਬੜਾ ਹੈਰਾਨ ਕਿ ਸ਼ਾਹ ਨੂੰ ਮੇਰੇ ਰੰਬੇ ਭੂਰੀ ਦੀ ਕੀ ਲੋੜ ਪੈ ਗਈ। ਉਧਰੋਂ ਸ਼ਾਹ ਨੂੰ ਫ਼ਿਕਰ ਕਿ ਗੱਲਾਂ ਵਿਚ ਹੀ ਵੇਲਾ ਨਾ ਖੁੰਝ ਜਾਏ। ਕਾਹਲੀ ਕਾਹਲੀ ਵਿਚ ਸੌਦਾ ਕਰ ਕੇ ਉਸ ਨੇ ਘਾਹੀ ਨੂੰ ਰੰਬੇ ਭੂਰੀ ਦਾ ਪੰਜ ਸੌ ਰੁਪਇਆ ਦੇ ਦਿਤਾ। ਘਾਹੀ ਖ਼ੁਸ਼ੀ

ਖ਼ੁਸ਼ੀ ਰੁਪਇਆ ਲੈ ਕੇ ਆਪਣੇ ਘਰ ਚਲਾ ਗਿਆ, ਤੇ ਸ਼ਾਹ ਘਾਹ ਖੋਤਰਨ ਬੈਠ ਗਿਆ, ਸ਼ਿਵ ਜੀ ਦੇ ਉਸ ਵਰ ਅਨੁਸਾਰ ਇਕ ਹਜ਼ਾਰ ਰੁਪਇਆ ਉਡੀਕਣ ਭੀ ਲੱਗਾ। ਕਦੇ ਵਿਚਾਰੇ ਨੇ ਕੜਕਦੀ ਧੁੱਪ ਵਿਚ ਅਜਿਹੀ ਔਖੀ ਕਾਰ ਕੀਤੀ ਨਹੀਂ ਸੀ, ਤ੍ਰੇਹ ਨਾਲ ਵਿਆਕੁਲ ਹੋ ਉਠਿਆ। ਨਾਲ ਹੀ ਦਰਿਆ ਵਗਦਾ ਸੀ, ਪਾਣੀ ਪੀਣ ਚਲਾ ਗਿਆ। ਹੇਠਾਂ ਉੜ ਕੇ ਬੁੱਕ ਭਰਨ ਲੱਗਾ, ਤਾਂ ਉਸ ਦੇ ਭਾਰ ਨਾਲ ਢਿਗ ਢਹਿ ਪਈ, ਤੇ ਉਹ ਸ਼ਾਹ ਘੜੱਮ ਕਰ ਕੇ ਦਰਿਆ ਵਿਚ ਡਿੱਗ ਪਿਆ। ਅਗਾਂਹ ਕੰਢੇ ਤੋਂ ਇਕ ਰੁੱਖ ਢੱਠਾ ਪਿਆ ਸੀ, ਰੁੜ੍ਹਦੇ ਨੇ ਉਸ ਦੀਆਂ ਟਹਿਣੀਆਂ ਨੂੰ ਹੱਥ ਪਾ ਲਿਆ। ਇਤਨੇ ਨੂੰ ਲੱਕੜ ਦੀ ਇਕ ਗੇਲੀ ਰੁੜ੍ਹਦੀ ਉਸ ਦੇ ਕੋਲੋਂ ਦੀ ਲੰਘੀ, ਸ਼ਾਹ ਨੇ ਆਪਣੇ ਪੈਰ ਨਾਲ ਉਸ ਗੇਲੀ ਨੂੰ ਆਪਣੇ ਹੋਰ ਨੇੜੇ ਲਿਆਉਣ ਦੀ ਕੋਸ਼ਸ਼ ਕੀਤੀ, ਪਰ ਉਸ ਦਾ ਪੈਰ ਗੇਲੀ ਦੀ ਖੋੜ ਵਿਚ ਫਸ ਗਿਆ। ਰੁੜ੍ਹਦੀ ਗੇਲੀ ਸ਼ਾਹ ਨੂੰ ਭੀ ਨਾਲ ਰੋੜ੍ਹਨ ਲਗੀ, ਜੀ-ਭਿਆਣੇ ਨੇ ਰੁੱਖ ਦੀਆਂ ਟਹਿਣੀਆਂ ਨੂੰ ਹੱਥਾਂ ਨਾਲ ਘੁੱਟ ਕੇ ਕਾਬੂ ਰੱਖਿਆ। ਅਜਬ ਬਿਪਤਾ ਦੇ ਮੂੰਹ ਫਸਿਆ। ਨਾ ਗੇਲੀ ਉਸ ਨੂੰ ਛੱਡੇ, ਨਾ ਉਹ ਰੁੱਖ ਨੂੰ ਛੱਡ ਸਕੇ। ਇਸ ਫਾਹੀ ਵਿਚ ਫਸੇ ਹੋਏ ਦੇ ਕੋਲੋਂ ਦੀ ਸ਼ਿਵ ਜੀ ਤੇ ਪਾਰਬਤੀ ਲੰਘੇ। ਇਸ ਨੂੰ ਵੇਖ ਕੇ ਭੀ ਪਾਰਬਤੀ ਦੇ ਮਨ ਵਿਚ ਦਇਆ ਆਈ। ਆਖਣ ਲੱਗੀ, 'ਮਹਾਰਾਜ, ਇਸ ਦੁਖੀਏ ਨੂੰ ਬਚਾਓ।' ਸ਼ਿਵ ਜੀ ਕਹਿਣ ਲਗੇ, 'ਪਾਰਬਤੀ ! ਕਿਵੇਂ ਬਚਾਈਏ ? ਅਸਾਂ ਕੋਈ ਟਕਸਾਲ ਤਾਂ ਨਹੀਂ ਲਾਈ ਹੋਈ ਕਿ ਹਰੇਕ ਕੰਗਾਲ ਨੂੰ ਤੇਰੇ ਕਹੇ ਰੁਪਏ ਵੰਡਦੇ ਜਾਈਏ। ਤੂੰ ਉਸ ਘਾਹੀ ਨੂੰ ਸਾਥੋਂ ਇਕ ਹਜ਼ਾਰ ਰੁਪਇਆ ਦਿਵਾਣ ਦਾ ਇਕਰਾਰ ਲਿਆ ਸੀ, ਇਹ ਆਦਮੀ ਸਿਰਫ਼ ਪੰਜ ਸੌ ਦੇ ਕੇ ਆਇਆ ਹੈ, ਬਾਕੀ ਦਾ ਪੰਜ ਸੌ ਦੇਵੇ ਤਾਂ ਇਸ ਬਿਪਤਾ ਵਿਚੋਂ ਕੱਢ ਲੈਂਦੇ ਹਾਂ।'

ਮਤਲਬ ਇਹ ਕਿ ਜਿਤਨੀਆਂ ਮੱਲਾਂ ਅਸੀਂ ਮੱਲਦੇ ਜਾਵਾਂਗੇ, ਗੁਆਂਢੀਆਂ ਨੂੰ ਉਤਨਾ ਹੀ ਘਾਟਾ ਪੈਂਦਾ ਜਾਏਗਾ, ਧਰਤੀ ਤੇ ਧਰਤੀ ਦਾ ਧਨ ਤਾਂ ਉਡੇ ਕੇਡੇ ਹੀ ਰਹਿਣਗੇ, ਨਵੀਂ ਟਕਸਾਲ ਤਾਂ ਐਸੀ ਕੋਈ ਨਹੀਂ ਜਿੱਥੋਂ ਹਰੇਕ ਬੰਦਾ ਲੱਖ-ਪਤੀ ਬਣਦਾ ਜਾਏ, ਵਟਾਂਦਰਾ ਹੀ ਹੁੰਦਾ ਰਹੇਗਾ। ਇਕ ਦੀ ਅਮੀਰੀ ਦੂਜੇ ਦੀ ਗ਼ਰੀਬੀ ਦਾ ਕਾਰਨ ਬਣਦੀ ਜਾਏਗੀ। ਜਿਤਨਾ ਕੁ ਇਕ ਬੰਦਾ ਘੱਟ ਮੱਲੇਗਾ, ਉਸੇ ਹਿਸਾਬ ਦੂਜੇ ਨੂੰ ਕੁਝ ਵਧੀਕ ਪ੍ਰਾਪਤੀ ਹੋ ਸਕੇਗੀ। ਸੋ, ਦੁਨੀਆ ਦੀਆਂ ਮੱਲਾਂ ਮੱਲ ਕੇ, ਜਾਇਦਾਦਾਂ ਬਣਾ ਕੇ, ਮਨੁੱਖ ਨਿਰੀ ਆਤਮਕ ਮੌਤ ਹੀ ਨਹੀਂ ਖ਼ਰੀਦਦਾ, ਨਿਰਾ ਸੱਚਾਈ, ਪਿਆਰ, ਇਨਸਾਨੀ ਹਮਦਰਦੀ, ਦਇਆ, ਤਰਸ, ਈਮਾਨਦਾਰੀ, ਕੋਮਲਤਾ, ਸਹੋਦਰਤਾ ਆਦਿਕ ਆਤਮਕ ਉਡਾਰੀ ਤੇ ਸੁੰਦਰਤਾ ਵਾਲੇ ਗੁਣ ਹੀ

ਨਹੀਂ ਗਵਾਦਾ, ਇਹਨਾਂ ਮੱਲਾਂ ਮੱਲਣ ਵਿਚ ਰੁੱਝੇ ਰਹਿਣ ਦਾ ਇਹ ਨਤੀਜਾ ਭੀ ਨਿਕਲਦਾ ਹੈ ਕਿ ਮਨੁੱਖ ਮਾਇਆ ਇਕੱਠੀ ਕਰਨ ਵਿਚ ਜਿਤਨੀ ਵਧੀਕ ਸਫਲਤਾ ਹਾਸਲ ਕਰਦਾ ਹੈ ਉਤਨੀ ਹੀ ਮਨੁੱਖ-ਜਾਤੀ ਦੀ ਭਲਾਈ ਕਰਨ ਦੀ ਇਸ ਦੀ ਸੱਤਿਆ ਘਟਦੀ ਜਾਂਦੀ ਹੈ, ਸਗੋਂ ਧਨਾਢ ਦੀ ਧਨ-ਬਹੁਲਤਾ ਗ਼ਰੀਬਾਂ ਨੂੰ ਹੋਰ ਵਧੀਕ ਗ਼ਰੀਬ ਬਣਾਣ ਦੀ ਦੁਖਦਾਈ ਸੱਟ ਮਾਰਦੀ ਜਾਂਦੀ ਹੈ, ਉਂਜ ਭਾਵੇਂ ਉਹ ਧਨਾਢ ਆਪਣੇ ਭਰਾਵਾਂ ਨੂੰ ਦੁਖ ਅਪੜਾਣ ਦੇ ਖ਼ਿਆਲ ਨੂੰ ਬੜੀ ਘਿਰਣਾ ਕਰਦਾ ਹੋਵੇ। ਨਿਰਾ ਇਹੀ ਨਹੀਂ, ਵਧੀਕ ਧਨੀ ਬਣਦੇ ਜਾਣ ਦੀ ਲਾਲਸਾ ਵਿਚ ਫਸਿਆ ਮਨੁੱਖ ਇਹ ਤਾਂਘ ਭੀ ਰੱਖ ਸਕਦਾ ਹੈ ਕਿ ਮੈਂ ਮਨੁੱਖ ਜਾਤੀ ਦੀ ਸੇਵਾ ਕਰਾਂ, ਸਾਇੰਸ ਦੀ ਸਹਾਇਤਾ ਨਾਲ ਲੱਭੀਆਂ ਨਵੀਆਂ ਕਾਢਾਂ ਵਰਤ ਕੇ ਆਪਣੇ ਭਰਾਵਾਂ ਲਈ ਹੋਰ ਹੋਰ ਸੁਖ ਦੇ ਸਾਧਨ ਪੈਦਾ ਕਰਾਂ। ਪਰ ਸੁਆਰਥ ਦੀ ਖੱਡ ਵਿਚ ਡਿੱਗੇ ਹੋਏ ਦਾ ਆਪਣਾ ਨਾ ਭਰੇ, ਕਿਸੇ ਹੋਰ ਅੱਗੇ ਕੀ ਧਰੇ ? ਸੁਆਰਥ ਨਾਲ ਸੁੰਗੜੀ ਹੋਈ ਉਸ ਦੀ ਜਿੰਦ ਸਾਰੀ ਖ਼ਲਕਤਿ ਨੂੰ ਇਕ ਪ੍ਰਭੂ ਪਿਤਾ ਦੇ ਟੱਬਰ ਦੀ ਭਾਵਨਾ ਨਾਲ ਵੇਖ ਹੀ ਨਹੀਂ ਸਕਦੀ, ਧਨੀ ਹੋਣ ਦੀ ਲਾਲਸਾ ਇਸ ਸੁਆਰਥ ਦੀਆਂ ਨੀਹਾਂ ਨੂੰ ਹੋਰ ਡੂੰਘਾ, ਹੋਰ ਡੂੰਘਾ ਕਰਦੀ ਜਾਏਗੀ ਤੇ ਜਾਤਿ-ਭਰਾਵਾਂ ਦੀ ਸੇਵਾ ਦੀ ਤਾਂਘ ਹੁੰਦਿਆਂ ਭੀ ਇਸ ਤਾਂਘ ਨੂੰ ਵਰਤੋਂ ਵਿਚ ਲਿਆਉਣ ਵਲੋਂ ਉਹ ਬੇ-ਵਸਾ ਹੀ ਰਹੇਗਾ।

## ਅਉਤ੍ਰਾ ਹੀ ਚੱਲਿਆ

ਲਾਲਚੀ ਮਨੁੱਖ ਦੀ ਇਸ ਤਰਸ-ਭਰੀ ਅਨਾਥ ਆਤਮਕ ਦਸ਼ਾ ਦੀ ਤਸਵੀਰ ਖਿੱਚਦੇ ਹੋਏ ਗੁਰੂ ਨਾਨਕ ਪਾਤਿਸ਼ਾਹ ਜੀ ਆਖਦੇ ਹਨ ਕਿ ਮਾਇਆ-ਵੇੜ੍ਹੇ ਮਨੁੱਖ-ਕਿਰਸਾਨ ਦੀ ਉਮਰ ਦੋ ਫ਼ਸਲਾਂ ਤਿਆਰ ਕਰਨ ਵਿਚ ਲੰਘਦੀ ਹੈ। ਰਾਤ ਉਸ ਦੀ ਸਾਵਣੀ ਫ਼ਸਲ ਹੈ ਜਦੋਂ ਉਹ ਕਾਮ-ਵਾਸ਼ਨਾ ਦੀ ਖੇਤੀ ਕਰਦਾ ਹੈ, ਦਿਨ ਉਸਦੀ ਹਾੜੀ ਦੀ ਫ਼ਸਲ ਹੈ ਜਦੋਂ ਵਧੀਕ ਧਨੀ ਬਣਨ ਲਈ ਦੌੜ-ਭੱਜ ਕਰਦਾ ਕਰਦਾ ਖਿੱਝ ਖਿੱਝ ਕੇ ਕ੍ਰੋਧ ਦੀ ਖੇਤੀ ਕਰਦਾ ਹੈ। ਲਾਲਚ ਦਾ ਵੱਤਰ ਉਸ ਨੂੰ ਝੂਠ-ਫਰੇਬ ਦਾ ਬੀਜ ਬੀਜਣ 'ਤੇ ਮਜਬੂਰ ਕਰਦਾ ਰਹਿੰਦਾ ਹੈ। ਮਾਇਆ ਦਾ ਮੋਹ ਉਸ ਨੂੰ ਉੱਦਮੀ ਹਾਲੀ ਬਣਾਂਦਾ ਜਾਂਦਾ ਹੈ। ਨਿਤ ਵਿਕਾਰ-ਬੁਰਾਈ ਚਿਤਵਦੇ ਰਹਿਣ ਦਾ ਹਲ ਉਸ ਦੇ ਹੱਥ ਵਿਚ ਫੜਿਆ ਰਹਿੰਦਾ ਹੈ, ਤੇ ਆਖ਼ਰ ਉਹ ਵਿਕਾਰਾਂ ਦਾ ਹੀ ਬੋਹਲ ਇਕੱਠਾ ਕਰ ਲੈਂਦਾ ਹੈ। ਬੱਸ, ਇਹੀ ਉਸ ਦੀ ਖੱਟੀ-ਕਮਾਈ ਹੁੰਦੀ ਹੈ। ਜਦੋਂ ਜਗਤ ਤੋਂ ਤੁਰਨ ਲੱਗਾ ਵੇਖਦਾ ਹੈ ਕਿ ਗ਼ਰੀਬਾਂ ਦੇ ਲਹੂ ਨ੍ਹਾ ਨ੍ਹਾ ਕੇ, ਅਨੇਕਾਂ ਠੱਗੀਆਂ-ਫ਼ਰੇਬ ਕਰ ਕੇ ਕਮਾਈ ਹੋਈ ਦੌਲਤ ਤਾਂ ਇੱਥੇ ਹੀ ਰਹਿ ਚੱਲੀ

ਹੈ, ਤਦੋਂ ਆਪਣੀ ਜੀਵਨ-ਕਮਾਈ ਦੇ ਲੇਖੇ ਵਿਚੋਂ ਆਤਮਕ ਗੁਣਾਂ ਦੀ ਭਾਲ ਕਰਦਾ ਹੈ, ਪਰ ਉਸ ਨੂੰ ਬੇ-ਵਕਤ ਇਹ ਪਤਾ ਲਗਦਾ ਹੈ ਕਿ ਆਤਮਕ ਗੁਣਾਂ ਦੀ ਸੰਤਾਨ ਵਲੋਂ ਤਾਂ ਉਹ ਅਉਤ੍ਰਾ ਹੀ ਚੱਲਿਆ ਹੈ। ਸਾਹਿਬ ਫ਼ੁਰਮਾਂਦੇ ਹਨ :

**ਸਾਵਣੁ ਰਾਤਿ, ਅਹਾੜੁ ਦਿਹੁ,ਕਾਮੁ ਕ੍ਰੋਧੁ ਦੁਇ ਖੇਤ।**
**ਲਬੁ ਵਤ੍ਰ, ਦਰੋਗੁ ਬੀਉ, ਹਾਲੀ ਰਾਹਕੁ ਹੇਤ।**
**ਹਲੁ ਬੀਚਾਰੁ, ਵਿਕਾਰ ਮਣ, ਹੁਕਮੀ ਖਟੇ ਖਾਇ।**
**ਨਾਨਕ ਲੇਖੈ ਮੰਗਿਐ, ਅਉਤੁ ਜਣੇਦਾ ਜਾਇ।**

*(ਰਾਮਕਲੀ ਕੀ ਵਾਰ ਮ: ੩)*

## ਆਤਮਕ ਜੀਵਨ-ਮੌਤ ਸਮਾਜ ਉੱਤੇ ਭੀ

ਹੁਣ ਤਕ ਅਸੀ ਸ਼ਖ਼ਸੀ ਤੌਰ 'ਤੇ ਇਨਸਾਨ ਵਾਸਤੇ ਆਤਮਕ ਜੀਵਨ ਦੀ ਵਿਚਾਰ ਕਰਦੇ ਰਹੇ ਹਾਂ। ਪਰ ਇਹ ਵਿਚਾਰ ਇੱਥੇ ਹੀ ਨਹੀਂ ਮੁੱਕ ਸਕਦੀ। ਆਤਮਕ ਜੀਵਨ-ਮੌਤ ਦਾ ਨਿਯਮ ਇਨਸਾਨੀ ਭਾਈਚਾਰੇ, ਸਮਾਜ, ਕੌਮ ਉੱਤੇ ਭੀ ਉਸੇ ਤਰ੍ਹਾਂ ਆਪਣਾ ਪ੍ਰਭਾਵ ਪਾਂਦਾ ਹੈ ਜਿਵੇਂ ਇਕੱਲੇ ਇਕੱਲੇ ਮਨੁੱਖ ਉੱਤੇ। ਕੌਮ, ਸਮਾਜ, ਬਿਰਾਦਰੀ ਵਿਚ ਭੀ ਸੱਚਾਈ, ਪਿਆਰ, ਦਇਆ, ਤਰਸ, ਈਮਾਨਦਾਰੀ, ਕੋਮਲਤਾ, ਸਹੋਦਰਤਾ ਆਦਿਕ ਆਤਮਕ ਉਡਾਰੀ ਤੇ ਸੁੰਦਰਤਾ ਵਾਲੇ ਗੁਣ ਮੌਜੂਦ ਹੋਣੇ ਚਾਹੀਦੇ ਹਨ। ਕੌਮਾਂ ਵਿਚ ਭੀ ਜੀਉਂਦਾ ਆਤਮਕ ਜੀਵਨ ਚਾਹੀਦਾ ਹੈ। ਮਨੁੱਖਾਂ ਦੇ ਸਾਂਝੇ ਇਕੱਠ ਜਾਂ ਸਮਾਜ ਵਿਚ ਭੀ ਉਹੀ ਸੁੱਚੇ ਖ਼ਿਆਲ ਤੇ ਕਰਤੱਬ ਹੋਣੇ ਚਾਹੀਦੇ ਹਨ, ਜੋ ਇਕੱਲੇ ਇਕੱਲੇ ਮਨੁੱਖ ਵਿਚ। ਪਰ ਉਸ ਕੌਮ ਦੀ ਖੱਟੀ-ਕਮਾਈ ਬਾਰੇ ਕੀ ਆਖੋਗੇ ਜਿਸ ਨੇ ਆਪਣਾ ਰਾਜ ਤਾਂ ਸਾਰੀ ਧਰਤੀ ਉੱਤੇ ਕਾਇਮ ਕਰ ਲਿਆ, ਪਰ ਆਪਣੀ ਆਤਮਾ ਗਵਾ ਲਈ ?

ਧਰਤੀ ਉੱਤੇ ਇਸ ਵੇਲੇ ਮਨੁੱਖ-ਜਾਤੀ ਦੇ ਦੋ ਧੜੇ ਬਣਦੇ ਜਾ ਰਹੇ ਹਨ। ਇਕ ਧੜਾ ਅਮੀਰਾਂ ਜਗੀਰਦਾਰਾਂ ਦਾ ਹੈ, ਜੋ ਹਰ ਹਾਲਤ ਵਿਚ ਆਪਣਾ ਧਨ, ਆਪਣੀ ਜ਼ਮੀਨ, ਆਪਣੇ ਹੱਕ ਸਾਂਭ-ਸਿੱਤਰ ਕੇ ਰੱਖਣੇ ਚਾਹੁੰਦਾ ਹੈ। ਜੇ ਇਸ ਧੜੇ ਨੇ ਇਸ ਦੌੜ-ਭੱਜ ਵਿਚ ਈਮਾਨਦਾਰੀ, ਇਨਸਾਫ਼, ਪਿਆਰ, ਇਨਸਾਨੀ ਹਮਦਰਦੀ, ਤਰਸ, ਸੱਚਾਈ, ਸ਼ਰਾਫ਼ਤ ਆਦਿਕ ਵਾਲੇ ਆਤਮਕ ਗੁਣ ਗਵਾ ਲਏ ਤਾਂ ਸਾਰੀ ਧਰਤੀ ਦੀ ਭੁਇੰ ਤੇ ਧਨ ਮੱਲ ਕੇ ਭੀ ਇਸ ਧੜੇ ਨੇ ਖੱਟਿਆ ਅਸਲ ਵਿਚ ਕੁਝ ਭੀ ਨਾ, ਇਸ ਨੇ ਆਪਣੇ ਲਈ ਭੀ ਆਤਮਕ ਮੌਤ ਸਹੇੜ ਲਈ, ਆਪਣੀ ਸਾਰੀ ਕੌਮ ਨੂੰ ਭੀ ਆਤਮਕ ਮੌਤੇ ਮਾਰ ਦਿੱਤਾ।

ਦੂਜਾ ਗ਼ਰੀਬ ਧੜਾ ਹੈ ਮਜ਼ਦੂਰਾਂ ਗ਼ਰੀਬਾਂ ਦਾ। ਇਹ ਧੜਾ ਮੱਲਾਂ ਮੱਲਣ ਵਾਲੇ ਸਰਮਾਏ-ਜਗੀਰ-ਦਾਰ ਧੜੇ ਨਾਲ ਟੱਕਰ ਲੈ ਕੇ ਆਪਣੇ ਜੀਉਂਦੇ ਰਹਿਣ ਲਈ ਹੱਕ ਤੇ ਗੁੰਜਾਇਸ਼ ਮੰਗਦਾ ਹੈ। ਇਹ ਘੋਲ ਕੋਈ ਸੌਖਾ ਤੇ ਛੇਤੀ ਮੁੱਕਣ ਵਾਲਾ ਘੋਲ ਨਹੀਂ ਹੈ। ਤੇ, ਜੇ ਇਸ ਟੱਕਰ ਵਿਚ ਇਸ ਧੜੇ ਨੇ ਭੀ ਦਇਆ, ਖਿਮਾ, ਪਿਆਰ, ਸੱਭਿਅਤਾ, ਹਮਦਰਦੀ ਆਦਿਕ ਵਾਲੇ ਆਤਮਕ ਗੁਣਾਂ ਨੂੰ ਪਿੱਠ ਦੇ ਦਿੱਤੀ ਤਾਂ ਇਹ ਭੀ ਆਪਣੇ ਆਦਰਸ਼ ਨੂੰ ਵੱਟਾ ਲਾ ਦਏਗਾ ਤੇ ਸਾਰੀ ਮਨੁੱਖ-ਜਾਤੀ ਨੂੰ ਰਸਾਤਲ ਵਿਚ ਡੇਗ ਦੇਵੇਗਾ, ਭਾਵੇਂ ਇਹ ਸਰਮਾਏਦਾਰ ਦੇ ਟਾਕਰੇ 'ਤੇ ਆਪਣਾ ਦੁਨੀਆਵੀ ਮਨੋਰਥ ਸਿੱਧ ਭੀ ਕਰ ਲਏ।

## ਚੋਣ-ਘੋਲ ਦੀ ਜਿੱਤੀ ਮਾਲੀ

ਸ਼ਖ਼ਸੀ ਹਕੂਮਤ ਦਾ ਸਮਾ ਧਰਤੀ ਤੋਂ ਲੰਘ ਚੁਕਿਆ ਹੈ, ਹੁਣ ਲੋਕ-ਰਾਜ ਨੂੰ ਪਸੰਦ ਕੀਤਾ ਜਾਂਦਾ ਹੈ। ਚੋਣਾਂ ਹੋਣ ਵੇਲੇ ਵਖੋ-ਵੱਖ ਧੜੇ ਆਪਣੀ ਆਪਣੀ ਜਿੱਤ ਲਈ ਜ਼ੋਰ ਲਾਂਦੇ ਹਨ। ਜਨਤਾ ਵਿਚ ਆਈ ਹੋਈ ਇਹ ਜਾਗ ਮਾੜੀ ਨਹੀਂ। ਪਰ ਪੰਜਾਬ-ਅਸੈਂਬਲੀ ਦੀਆਂ ਪਿਛਲੀਆਂ ਦੋ ਚੋਣਾਂ ਤੋਂ ਇਉਂ ਜਾਪ ਰਿਹਾ ਸੀ ਕਿ ਹਰੇਕ ਧੜਾ ਚੋਣ ਵਿਚ ਕਾਮਯਾਬੀ ਨੂੰ ਹੀ ਆਪਣੀ ਹਸਤੀ ਤੇ ਰਾਸ-ਪੂੰਜੀ ਸਮਝ ਰਿਹਾ ਸੀ, ਇਸ ਗੱਲ ਦੀ ਰਤਾ ਪਰਵਾਹ ਨਹੀਂ ਸੀ ਕੀਤੀ ਗਈ ਕਿ ਇਸ ਸਫਲਤਾ ਵਾਸਤੇ ਜੋ ਤਰੀਕੇ ਵਰਤੇ ਜਾ ਰਹੇ ਹਨ ਉਹ ਆਤਮਕ ਜੀਵਨ ਨੂੰ ਜੀਉਂਦਾ ਰੱਖਣ ਲਈ ਹਨ ਜਾਂ ਕੌਮ ਨੂੰ ਆਤਮਕ ਮੌਤੇ ਮਾਰਨ ਵਾਸਤੇ ਹਨ। ਜਿਹੜਾ ਧੜਾ ਚੋਣ-ਘੋਲਾਂ ਵਿਚ ਸਾਰੀਆਂ ਹੀ ਮਾਲੀਆਂ ਜਿੱਤ ਲੈਂਦਾ ਹੈ, ਪਰ ਇਸ ਜਿੱਤ ਦੇ ਵੱਟੇ ਸੱਚਾਈ, ਇਨਸਾਫ਼, ਈਮਾਨਦਾਰੀ ਆਦਿਕ ਗੁਣ ਵੇਚ ਬੈਠਦਾ ਹੈ, ਕਮਜ਼ੋਰਾਂ ਤੇ ਗ਼ਰੀਬਾਂ ਨੂੰ ਖੀਰਾਂ, ਕੜਾਹ, ਮਾਸ, ਸ਼ਰਾਬ ਜਾਂ ਨਕਦੀ ਦੇ ਕੇ ਉਹਨਾਂ ਤੋਂ ਪਰਚੀ ਖ਼ਰੀਦਦਾ ਹੈ, ਚੋਣ-ਘੋਲ ਨੂੰ ਜਿੱਤਣ ਦੀ ਖ਼ਾਤਰ ਆਪਣੇ ਤੋਂ ਤਕੜਿਆਂ ਤੇ ਧਨਾਢਾਂ ਅੱਗੇ ਚੁਫਾਲ ਡਿੱਗ ਕੇ ਲਿੱਲ੍ਹੀਆਂ ਲੈਂਦਾ ਹੈ, ਚੋਣ-ਘੋਲ ਵੇਲੇ ਸਾਰੇ ਧਾਰਮਿਕ ਤੇ ਭਾਈਚਾਰਕ ਅਸੂਲ ਛਿੱਕੇ ਉੱਤੇ ਟੰਗ ਦੇਂਦਾ ਹੈ, ਕਿਸੇ ਠੱਗੀ ਫ਼ਰੇਬ ਝੂਠ ਆਦਿਕ ਤੋਂ ਸੰਕੋਚ ਨਹੀਂ ਕਰਦਾ, ਮੁੱਕਦੀ ਗੱਲ, ਜੋ ਧੜਾ ਚੋਣ-ਜਿੱਤ ਲਈ ਆਪਣੀ ਆਤਮਾ ਦਾ ਖ਼ੂਨ ਕਰ ਦੇਂਦਾ ਹੈ ਉਸਨੂੰ ਜੇਤੂ ਨਾ ਸਮਝੋ, ਅਸਲ ਵਿਚ ਚੋਣ-ਘੋਲ ਦੀ ਜਿੱਤੀ ਹੋਈ ਮਾਲੀ ਉਸ ਨੂੰ ਜਿੱਤ ਕੇ ਮੂੰਹ-ਭਾਰ ਸੁੱਟ ਦੇਂਦੀ ਹੈ। ਉਹ ਧੜਾ ਆਪਣੇ ਆਦਰਸ਼ ਵਿਚ ਦੀ ਭਲੀ ਅੰਸ਼ ਨੂੰ ਮਾਰ ਮੁਕਾਂਦਾ ਹੈ ਤੇ ਮਨੁੱਖ-ਜਾਤੀ ਦੀ ਉੱਨਤੀ ਦੇ ਰਾਹ ਵਿਚ ਰੋਕ ਖੜੀ ਕਰ ਦੇਂਦਾ ਹੈ।

## ਆਤਮਕ ਜੀਵਨ ਤੇ ਆਤਮਕ ਮੌਤ ਦਾ ਟਾਕਰਾ

ਉਹ ਜਿੱਤ ਕੌਡੀ ਮੁੱਲ ਭੀ ਨਹੀਂ ਪਾਂਦੀ, ਜਿਸ ਦੀ ਖ਼ਾਤਰ ਆਤਮਾ ਗੁਆਚ ਜਾਏ। ਅਸਲੀ ਜਿੱਤ ਉਹਨਾਂ ਦੀ ਹੁੰਦੀ ਹੈ ਜਿਨ੍ਹਾਂ ਦੀ ਆਤਮਾ ਜੀਊਂਦੀ ਰਹਿੰਦੀ ਹੈ, ਜੋ ਇਸ ਦੌੜ-ਭੱਜ ਵੇਲੇ ਸੱਚਾਈ, ਇਨਸਾਫ਼, ਪਿਆਰ, ਤਰਸ, ਦਇਆ, ਈਮਾਨਦਾਰੀ, ਭਲਮਾਣਸੀ ਆਦਿਕ ਗੁਣਾਂ ਨੂੰ ਲਾਜ ਨਹੀਂ ਲੱਗਣ ਦੇਂਦੇ। ਇਸੇ ਹੀ ਆਤਮਕ ਜੀਵਨ ਤੇ ਆਤਮਕ ਮੌਤ ਦਾ ਟਾਕਰਾ ਕਰ ਕੇ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਪਰਮਾਤਮਾ ਦੀ ਯਾਦ ਕਾਇਮ ਰੱਖ ਕੇ ਜੇ ਕੁੱਲੀ ਵਿਚ ਦਿਨ ਕੱਟਣੇ ਪੈਣ ਤਾਂ ਉਹ ਉਹਨਾਂ ਮਹੱਲਾਂ ਨਾਲੋਂ ਚੰਗੀ ਹੈ ਜਿੱਥੇ ਰੱਬ ਵਿਸਰ ਜਾਏ; ਜੇ ਗਰੀਬੀ ਵਿਚ ਪ੍ਰਭੂ ਚੇਤੇ ਰਹਿ ਸਕੇ ਤਾਂ ਇਹ ਗ਼ਰੀਬੀ ਉਸ ਮਾਣ-ਵਡਿਆਈ ਨਾਲੋਂ ਭਲੀ ਹੈ, ਜੋ ਮਾਇਆ ਵਿਚ ਖਚਿਤ ਕਰੀ ਰੱਖੇ। ਤ੍ਰਿਸ਼ਨਾ ਵਧਾਈ ਜਾਣ ਵਾਲੇ ਰਾਜ ਨਾਲੋਂ ਚੱਕੀ ਪੀਹ ਕੇ ਗੁਜ਼ਾਰਾ ਕਰ ਲੈਣਾ ਚੰਗਾ ਹੈ, ਜੇ ਮਨ ਸੰਤੋਖੀ ਰਹਿ ਸਕੇ। ਮਾਇਆ ਦਾ ਲੋਭ ਤੇਜ਼ ਕਰਨ ਵਾਲੇ ਰੇਸ਼ਮ ਤੇ ਪੱਟ ਦੇ ਬਸਤਰਾਂ ਨਾਲੋਂ ਨੰਗੇ-ਪਿੰਡੇ ਉਮਰ ਗੁਜ਼ਾਰ ਲੈਣੀ ਸ਼ੋਭਨੀਕ ਹੈ, ਜੇ ਪਰਮਾਤਮਾ ਨਾਲ ਪਿਆਰ ਬਣਿਆ ਰਹਿ ਸਕੇ।

**ਸੂਹੀ ਮਹਲਾ ੫**

**ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਇ।**
**ਕਿਤ ਹੀ ਕਾਮਿ ਨ ਧਉਲਹਰ, ਜਿਤੁ ਹਰਿ ਬਿਸਰਾਇ।੧।ਰਹਾਉ।**
**ਅਨਦੁ ਗਰੀਬੀ ਸਾਧ ਸੰਗਿ, ਜਿਤੁ ਪ੍ਰਭ ਚਿਤਿ ਆਏ।**
**ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ।੧।**
**ਪੀਸਨੁ ਪੀਸਿ ਓਢਿ ਕਾਮਰੀ, ਸੁਖੁ ਮਨੁ ਸੰਤੋਖਾਏ।**
**ਐਸੋ ਰਾਜੁ ਨ ਕਿਤੈ ਕਾਜਿ, ਜਿਤੁ ਨਹ ਤ੍ਰਿਪਤਾਏ।੨।**
**ਨਗਨ ਫਿਰਤ ਰੰਗਿ ਏਕ ਕੈ, ਓਹੁ ਸੋਭਾ ਪਾਏ।**
**ਪਾਟ ਪਟੰਬਰ ਬਿਰਥਿਆ, ਜਿਹ ਰਚਿ ਲੋਭਾਏ।੩।**

ਮਾਇਆ ਗ੍ਰਸੇ ਜੀਵਨ ਨੂੰ ਅਕਾਰਥ ਦੱਸ ਕੇ ਅਖ਼ੀਰ 'ਤੇ ਹਜ਼ੂਰ ਪਰਮਾਤਮਾ ਪਾਸੋਂ ਉਸ ਦੀ ਯਾਦ ਦੀ ਦਾਤਿ ਮੰਗਦੇ ਹਨ :

**ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ, ਆਪਿ ਕਰੇ ਕਰਾਏ।**
**ਸਾਸਿ ਸਾਸਿ ਸਿਮਰਤ ਰਹਾ, ਨਾਨਕ ਦਾਨੁ ਪਾਏ।੪।੧।੪੧।**

✪

# ਭਗਤ ਜੀ ਦੀ ਘੋੜੀ

## ਘੋੜੀ ਦੀ ਸਾਖੀ

ਨਾਮਦੇਵ ਜੀ ਦੇ ਜੀਵਨ ਵਿਚ ਇਕ ਪਰਸਿੱਧ ਸਾਖੀ ਚਲੀ ਆ ਰਹੀ ਹੈ ਕਿ ਬੁਢੇਪੇ ਦੇ ਸਮੇ ਵਿਚ ਇਕ ਵਾਰੀ ਉਨ੍ਹਾਂ ਦੇ ਮਨ ਵਿਚ ਖ਼ਿਆਲ ਉਠਿਆ ਕਿ ਜੇ ਕੋਈ ਘੋੜੀ ਮਿਲ ਜਾਏ ਤਾਂ ਘਾਟ ਉੱਤੇ ਕਪੜੇ ਧੋਣ ਲਈ ਲੈ ਜਾਣ ਵਾਸਤੇ ਬੜਾ ਸੌਖ ਹੋ ਜਾਏਗਾ। ਪਰ ਰੱਬ ਨੂੰ ਨਾਮਦੇਵ ਜੀ ਦਾ ਇਹ ਸੰਕਲਪ ਚੰਗਾ ਨਾ ਲੱਗਾ। ਰੱਬ ਮੁਗ਼ਲ ਦਾ ਰੂਪ ਧਾਰ ਕੇ ਇਕ ਸੱਜਰ-ਸੂ ਘੋੜੀ 'ਤੇ ਚੜ੍ਹ ਆਇਆ ਤੇ ਨਾਮਦੇਵ ਨੂੰ ਉਸ ਘੋੜੀ ਦੀ ਵਛੇਰੀ ਚੁੱਕਣੀ ਪਈ।

## ਥੋੜਾ ਥੋੜਾ ਫ਼ਰਕ

ਜਿਨ੍ਹਾਂ ਜਿਨ੍ਹਾਂ ਸੱਜਣਾਂ ਨੇ ਭਗਤ ਨਾਮਦੇਵ ਜੀ ਦੀ ਬਾਣੀ ਦਾ ਟੀਕਾ ਲਿਖਿਆ ਹੈ, ਉਹਨਾਂ ਵਿਚ ਸਾਖੀ ਕੁਝ ਥੋੜੇ ਥੋੜੇ ਫ਼ਰਕ ਨਾਲ ਦਿੱਤੀ ਹੈ। ਪੰਡਿਤ ਤਾਰਾ ਸਿੰਘ ਜੀ ਨੇ, ਜੋ ਕਿ ਸਿਖ ਪੰਥ ਵਿਚ ਇਕ ਬੜੇ ਉੱਘੇ ਵਿਦਵਾਨ ਹੋ ਚੁੱਕੇ ਹਨ, ਇਸ ਬਾਰੇ ਇਉਂ ਲਿਖਿਆ :

"ਦਵਾਰਕਾ ਸੇ ਚਲਨ ਹੇਤ ਨਾਮਦੇਵ ਕੇ ਚਿੱਤ ਮੇਂ ਸੰਕਲਪ ਹੂਆ, ਏਕ ਘੋੜੀ ਮਿਲੇ ਤਬ ਸੁਖ ਸੇ ਚਲੈਂ। ਉਸੀ ਕਾਲ ਮੇਂ ਅਪਨੀ ਓਰ ਕੀ ਬ੍ਰਿਤੀ ਮੇਂ ਬਿਘਨ ਕਰਨ ਵਾਲਾ ਸੰਕਲਪ ਜਾਨ ਕੇ ਪਰਮੇਸ਼ਰ ਮੁਗ਼ਲ ਕਾ ਰੂਪ ਧਾਰ ਕੇ ਏਕ ਛੋਟੇ ਸੇ ਵਛੇਰੇ ਵਾਲੀ ਘੋੜੀ ਪੈ ਚੜ੍ਹ ਕੇ ਆਇ। ਨਾਮਦੇਵ ਕੋ ਕਹਿਨੇ ਲਗਾ, ਵਛੇਰਾ ਉਠਾਓ।"

ਪੰਡਿਤ ਤਾਰਾ ਸਿੰਘ ਜੀ ਲਿਖਦੇ ਹਨ ਕਿ ਭਗਤ ਜੀ ਨੇ ਇਕ ਸ਼ਬਦ ਦੀ ਰਾਹੀਂ ਉਸ ਮੁਗ਼ਲ ਰੂਪ-ਧਾਰੀ ਰੱਬ ਨਾਲ ਗੱਲਾਂ ਬਾਤਾਂ ਕੀਤੀਆਂ। ਅਗਾਂਹ ਉਸ ਸ਼ਬਦ ਦਾ ਅਰਥ ਲਿਖ ਕੇ ਪੰਡਿਤ ਜੀ ਨੇ ਲਿਖਿਆ ਹੈ—"ਭਗਤ ਸੇ ਐਸੇ

ਬਿਲਾਸ ਕਰ ਚਤੁਰ-ਭੁਜ ਰੂਪ ਸੇ ਦਰਸ਼ਨ ਦੇ ਲੋਪ ਹੋ ਗਏ। ਨਾਮਦੇਵ ਜੀ ਯਾਤਰਾ ਕਰ ਅਪਨੇ ਘਰ ਆਏ।" ਉਹ ਸ਼ਬਦ ਤਿਲੰਗ ਰਾਗ ਵਿਚ ਹੈ।

## ਅੱਜ-ਕੱਲ੍ਹ ਦੇ ਵਿਦਵਾਨ

ਅੱਜ-ਕੱਲ੍ਹ ਦੇ ਇਕ ਟੀਕਾਕਾਰ ਸੱਜਣ ਜੀ ਨੇ ਲਿਖਿਆ ਹੈ—"ਭਗਤ ਨੇ ਪਰਮੇਸ਼ਰ ਪਾਸੋਂ ਘੋੜੀ ਮੰਗੀ। ਪਰਮੇਸ਼ਰ ਨੇ ਭਗਤ ਦੀ ਤ੍ਰਿਸ਼ਨਾ ਰੋਕਣ ਵਾਸਤੇ ਇਕ ਮੁਗਲ ਦਾ ਰੂਪ ਧਾਰ ਕੇ ਦਰਸ਼ਨ ਦਿੱਤਾ ਤੇ ਆਖਿਆ, 'ਮੇਰੀ ਘੋੜੀ ਦਾ ਵਛੇਰਾ ਚੁੱਕ।' " ਸ਼ਬਦ ਦਾ ਟੀਕਾ ਕਰਦੇ ਹੋਏ ਪੱਤਰੇ ਦੇ ਹੇਠਾਂ ਇਕ ਨਿੱਕਾ ਜਿਹਾ ਨੋਟ ਇਹਨਾਂ ਨੇ ਇਉਂ ਲਿਖਿਆ ਹੈ—"ਭਗਤ ਜੀ ਕਪੜੇ ਧੋ ਕੇ ਚਲੇ ਆਉਂਦੇ ਸਨ ਤਾਂ ਦਿਲ ਵਿਚ ਚਾਹਿਆ ਕਿ ਇਕ ਘੋੜੀ ਹੋਵੇ। ਵਛੇਰੀ ਚੁੱਕਣੀ ਪਈ।"

ਪੰਥ ਦੇ ਅੱਜ-ਕੱਲ੍ਹ ਦੇ ਹੋਰ ਉੱਘੇ ਵਿਦਵਾਨਾਂ ਨੇ ਇਸ ਸਾਖੀ ਬਾਰੇ ਇਉਂ ਲਿਖਿਆ ਹੈ—"ਦਵਾਰਕਾ ਨਗਰੀ ਵਿਚ ਫਿਰਦੇ ਨਾਮਦੇਵ ਨੂੰ ਇਕ ਮੁਗ਼ਲ ਨੇ ਬਿਗਾਰੀ ਪਕੜ ਲਿਆ। ਗੁੱਸਾ ਕਰਨ ਦੀ ਥਾਂ ਆਪ ਉਹਨੂੰ ਹੀ ਨਿਰੰਕਾਰ-ਰੂਪ ਸਮਝ ਕੇ ਉਹਦੀ ਸੇਵਾ ਵਿਚ ਤਿਆਰ ਹੋ ਗਏ।" ਅਤੇ

"ਇਕ ਵਾਰੀ ਨਾਮਦੇਵ ਜੀ ਨੂੰ ਇਕ ਮੁਗ਼ਲ ਨੇ ਦਵਾਰਕਾ ਵਿਚ ਬਿਗਾਰੀ ਫੜ ਲਿਆ। ਇਹ ਸ਼ਬਦ ਉਸ ਵੇਲੇ ਉਚਾਰਨ ਹੋਇਆ। ਇਸ ਵਿਚ ਭਗਤ ਜੀ ਉਸ ਮੁਗ਼ਲ ਵਿਚ ਭੀ ਹਰੀ ਦਾ ਵਾਸਾ ਵੇਖਦੇ ਹਨ ਅਤੇ ਉਸ ਦੀ ਪਾਈ ਬਿਗਾਰ ਨੂੰ ਮਿੱਠੀ ਕਰ ਕੇ ਝੱਲਦੇ ਹਨ।"

## ਇਹਨਾਂ ਸਾਖੀਆਂ ਦੇ ਸਿੱਟੇ

ਇਹਨਾਂ ਸਾਖੀਆਂ ਨੂੰ ਪੜ੍ਹਿਆਂ ਹੇਠ-ਲਿਖੇ ਵੱਖ ਵੱਖ ਸਿੱਟੇ ਨਿਕਲਦੇ ਹਨ :

(੧) ਘਾਟ ਤੋਂ ਕਪੜੇ ਧੋ ਕੇ ਆ ਰਹੇ ਸਨ, ਜਦੋਂ ਨਾਮਦੇਵ ਜੀ ਨੂੰ ਮੁਗ਼ਲ ਰੂਪ-ਧਾਰੀ ਰੱਬ ਮਿਲਿਆ।

(੨) ਦਵਾਰਕਾ ਤੋਂ ਵਾਪਸੀ ਸਮੇ ਨਾਮਦੇਵ ਜੀ ਨੂੰ ਮਾਇਆ ਵਲੋਂ ਹਟਾਣ ਲਈ ਰੱਬ ਨੇ ਮੁਗ਼ਲ ਦਾ ਰੂਪ ਬਣਾਇਆ ਸੀ ਤੇ ਨਾਮਦੇਵ ਜੀ ਤੋਂ ਵਛੇਰੀ ਚੁਕਾਈ ਸੀ।

(੩) ਦਵਾਰਕਾ ਵਿਚ ਗਏ ਨਾਮਦੇਵ ਜੀ ਨੂੰ ਕਿਸੇ ਮੁਗ਼ਲ ਨੇ ਬਿਗਾਰੇ ਫੜ ਲਿਆ।

ਭਗਤ ਨਾਮਦੇਵ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਤੇ, ਇਹ ਸਾਖੀ ਟੀਕਾਕਾਰ ਸੱਜਣਾਂ ਨੇ ਭਗਤ ਜੀ ਦੇ ਤਿਲੰਗ ਰਾਗ ਦੇ ਦੂਜੇ ਸ਼ਬਦ ਨਾਲ ਰਲਾਈ ਹੈ। ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਸੋ, ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਹਰੇਕ ਸਿਖ ਨੂੰ ਲੋੜ ਹੈ ਕਿ ਇਹ ਸਾਖੀ ਗਹੁ ਨਾਲ ਵਿਚਾਰੀ ਜਾਏ।

## ਸ਼ਬਦ ਮਨ ਦੀ ਥੰਮ੍ਹੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਬਾਣੀ (ਚਾਹੇ ਉਹ ਸਤਿਗੁਰੂ ਜੀ ਦੀ ਆਪਣੀ ਉਚਾਰੀ ਹੋਈ ਹੈ, ਚਾਹੇ ਕਿਸੇ ਭਗਤ ਜੀ ਦੀ ਹੈ) ਸਿਖ ਵਿਚ ਉੱਚਾ ਜੀਵਨ ਪੈਦਾ ਕਰਨ ਲਈ ਹੈ, ਬਾਣੀ ਸਿਖ ਦੇ ਜੀਵਨ ਦਾ ਸਹਾਰਾ ਹੈ, ਜੀਵਨ ਦੀ ਥੰਮ੍ਹੀ ਹੈ। ਸਤਿਗੁਰੂ ਅਰਜਨ ਸਾਹਿਬ ਨੇ ਸੁਖਮਨੀ ਸਾਹਿਬ ਵਿਚ ਫ਼ੁਰਮਾਇਆ ਹੈ:

**ਜਿਉ ਮੰਦਰ ਕਉ ਥਾਮੈ ਥੰਮਨੁ।**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ।**

## ਸਾਰੇ ਜਹਾਨ ਲਈ ਸਾਂਝਾ

ਵਿਚਾਰਨ ਵਾਲੀ ਗੱਲ ਇਹ ਹੈ ਕਿ ਜੇ ਮੁਗ਼ਲ ਵਾਲੀ ਸਾਖੀ ਠੀਕ ਮੰਨ ਲਈ ਜਾਏ ਤਾਂ ਸਿਖ ਐਸ ਵੇਲੇ ਉਸ ਸ਼ਬਦ ਨੂੰ (ਜਿਸ ਦੇ ਨਾਲ ਉਥਾਨਕਾ ਵਜੋਂ ਇਹ ਸਾਖੀ ਦਿੱਤੀ ਗਈ ਹੈ) ਆਪਣੇ ਜੀਵਨ ਦਾ ਆਸਰਾ ਕਿਸ ਤਰ੍ਹਾਂ ਬਣਾਏ। ਬਾਣੀ ਵਿਚ ਹੁਕਮ ਹੈ, 'ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ।' ਇਸ ਹੁਕਮ ਦਾ ਭਾਵ ਇਹ ਹੈ ਕਿ ਸ਼ਬਦ ਭਾਵੇਂ ਕਿਸੇ ਭੀ ਘਟਨਾ ਦੇ ਵੇਲੇ ਉਚਾਰਿਆ ਗਿਆ ਹੋਵੇ, ਉਸ ਦਾ ਉਪਦੇਸ਼ ਸਦਾ ਲਈ ਸਾਰੇ ਜਹਾਨ ਵਾਸਤੇ ਸਾਂਝਾ ਹੈ।

## ਬੁਢੇਪਾ ਕੁਦਰਤੀ ਤਬਦੀਲੀ

ਕੁਦਰਤ ਦੇ ਨਿਯਮ ਅਨੁਸਾਰ ਹੀ ਮਨੁੱਖ ਉੱਤੇ ਬਿਰਧ-ਅਵਸਥਾ ਆਉਂਦੀ ਹੈ। ਭਗਤ ਨਾਮਦੇਵ ਜੀ ਦੀ ਸਾਰੀ ਉਮਰ ੮੦ ਸਾਲਾਂ ਦੀ ਸੀ। ਬਿਰਧ ਉਮਰੇ ਸਰੀਰਕ ਕਮਜ਼ੋਰੀ ਕਰਕੇ ਉਹਨਾਂ ਨੂੰ ਆਪਣੇ ਜੀਵਨ-ਨਿਰਬਾਹ ਲਈ ਮਜ਼ਦੂਰੀ ਕਰਨ ਵਿਚ ਘੋੜੀ ਦੀ ਲੋੜ ਜਾਪੀ। ਇਹ ਕੋਈ ਪਾਪ ਨਹੀਂ ਸੀ। ਵਿਹਲੜ

ਰਹਿ ਕੇ ਭਗਤੀ ਦੇ ਇਵਜ਼ ਵਿਚ ਹੋਰਨਾਂ ਲੋਕਾਂ ਉੱਤੇ ਆਪਣੀ ਰੋਟੀ ਦਾ ਭਾਰ ਪਾਣਾ ਤਾਂ ਪਰਤੱਖ ਮਾੜਾ ਕੰਮ ਹੈ; ਪਰ ਭਗਤੀ ਦੇ ਨਾਲ ਨਾਲ ਆਪਣੀ ਰੋਜ਼ੀ ਵਾਸਤੇ ਕਿਰਤ-ਕਾਰ ਭੀ ਆਪਣੀਂ ਹੱਥੀਂ ਕਰਨੀ, ਇਹ ਤਾਂ ਸਗੋਂ ਧਰਮ ਦਾ ਸਹੀ ਨਿਸ਼ਾਨਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ:

**ਘਾਲਿ ਖਾਇ ਕਿਛੁ ਹਥਹੁ ਦੇਇ।**
**ਨਾਨਕ ਰਾਹੁ ਪਛਾਣਹਿ ਸੇਇ।**

## ਮਾਇਆ ਵੇੜ੍ਹੀ ਵਾਸ਼ਨਾ ਕਿਵੇਂ?

ਪੰਡਿਤ ਤਾਰਾ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਘਟਨਾ ਤਦੋਂ ਦੀ ਹੈ, ਜਦੋਂ ਭਗਤ ਨਾਮਦੇਵ ਜੀ ਦਵਾਰਕਾ ਤੋਂ ਮੁੜਨ ਲੱਗੇ ਸਨ। ਜੇ ਇਹੀ ਗੱਲ ਠੀਕ ਮਿਥ ਲਈ ਜਾਏ ਤਾਂ ਭੀ ਇਸ ਨੂੰ ਰੋਜ਼ਾਨਾ ਇਨਸਾਨੀ ਜੀਵਨ ਉੱਤੇ ਘਟਾਣਾ ਬੜਾ ਔਖਾ ਦਿੱਸ ਰਿਹਾ ਹੈ। ਨਾਮਦੇਵ ਜੀ ਪੰਡਰਪੁਰ ਦੇ ਰਹਿਣ ਵਾਲੇ ਸਨ। ਇਹ ਨਗਰ ਬੰਬਈ ਪ੍ਰਾਂਤ ਦੇ ਜ਼ਿਲਾ ਸਤਾਰਾ ਵਿਚ ਹੈ, ਤੇ ਅੱਜ-ਕੱਲ੍ਹ ਰੇਲ ਦਾ ਸਟੇਸ਼ਨ ਹੈ। ਪੰਡਰਪੁਰ ਤੋਂ ਦਵਾਰਕਾ ਦੀ ਵਿੱਥ ਛੇ ਸੌ ਮੀਲ ਦੇ ਕਰੀਬ ਹੈ। ਉਸ ਜ਼ਮਾਨੇ ਵਿਚ ਰੇਲ-ਗੱਡੀ ਦਾ ਕੋਈ ਪਰਬੰਧ ਨਹੀਂ ਸੀ। ੬੦੦ ਮੀਲ ਪੈਂਡਾ ਤੁਰ ਕੇ ਮੁਕਾਣਾ ਕੋਈ ਸੌਖੀ ਖੇਡ ਨਹੀਂ ਸੀ। ਘੋੜੇ, ਘੋੜੀਆਂ, ਬਲਦ, ਗਾਈਆਂ, ਮਹੀਆਂ ਆਦਿਕ ਇਹ ਬੇਅੰਤ ਪਸ਼ੂ ਅਕਾਲ ਪੁਰਖ ਨੇ ਮਨੁੱਖ ਦੀ ਸੇਵਾ-ਸਹਾਇਤਾ ਵਾਸਤੇ ਹੀ ਬਣਾਏ ਹਨ। ਛੇ ਸੌ ਮੀਲ ਪੈਂਡਾ ਮੁਕਾਣ ਲਈ ਘੋੜੀ ਦੀ ਲੋੜ ਇਕ ਜਾਇਜ਼ ਲੋੜ ਸੀ। ਸਾਡੇ ਦੋ ਜਹਾਨ ਦੇ ਵਾਲੀ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਹਿਬ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਸਤਿਗੁਰੂ ਘੋੜੀਆਂ ਦੀ ਸਵਾਰੀ ਕਰਦੇ ਰਹੇ। ਇਹ ਅਜਬ ਖੇਡ ਹੈ ਕਿ ਭਗਤ ਨਾਮਦੇਵ ਜੀ ਦੀ ਇਹ ਜਾਇਜ਼ ਲੋੜ ਪਰਮਾਤਮਾ ਨੂੰ ਮਾਇਆ ਵੇੜ੍ਹੀ ਵਾਸ਼ਨਾ ਜਾਪੀ।

## ਦਵਾਰਕਾ ਦੀ ਯਾਤ੍ਰਾ?

ਕਈ ਇਕ ਵਿਦਵਾਨ ਘੋੜੀ ਦੀ ਵਾਸ਼ਨਾ ਵਾਲੀ ਸਾਖੀ ਦੇ ਥਾਂ ਸਿਰਫ਼ ਇਹ ਲਿਖਦੇ ਹਨ ਕਿ ਕਿਸੇ ਮੁਗ਼ਲ ਨੇ ਨਾਮਦੇਵ ਜੀ ਨੂੰ ਵਿਗਾਰ ਵਿਚ ਫੜ ਲਿਆ ਸੀ। ਪਰ ਉਹਨਾਂ ਇਹ ਭੀ ਲਿਖਿਆ ਹੈ ਕਿ ਵਿਗਾਰ ਵਾਲੀ ਘਟਨਾ ਦਵਾਰਕਾ ਵਿਚ ਹੋਈ ਸੀ। ਇੱਥੇ ਇਕ ਨਵੀਂ ਮੁਸ਼ਕਲ ਆ ਪੈਂਦੀ ਹੈ। ਇਤਨਾ

ਲੰਮਾ ੬੦੦ ਮੀਲ ਦਾ ਪੈਂਡਾ ਮਾਰ ਕੇ ਨਾਮਦੇਵ ਜੀ ਦਵਾਰਕਾ ਕੀ ਕਰਨ ਗਏ ਸਨ ? ਮਨੁੱਖ ਆਪਣੇ ਘਰੋਂ ਦੂਰ-ਨੇੜੇ ਕਈ ਕੰਮਾਂ ਦੇ ਕਾਰਨ ਜਾ ਸਕਦਾ ਹੈ—ਸੈਰ ਕਰਨ, ਕਿਸੇ ਸਾਕ-ਅੰਗ ਨੂੰ ਮਿਲਣ, ਰੋਜ਼ੀ ਸੰਬੰਧੀ ਕਿਸੇ ਕਾਰ-ਵਿਹਾਰ 'ਤੇ, ਕਿਸੇ ਹਕੀਮ ਵੈਦ ਤੋਂ ਦਵਾ ਦਾਰੂ ਲੈਣ। ਪਰ ਜਦੋਂ ਅਸੀ ਵੇਖਦੇ ਹਾਂ ਕਿ ਨਾਮਦੇਵ ਜੀ ਦੇ ਨਗਰ ਪੰਡਰਪੁਰ ਤੋਂ ਦਵਾਰਕਾ ਦੀ ਵਿੱਥ ਛੇ ਸੌ ਮੀਲ ਦੇ ਕਰੀਬ ਹੈ, ਰਸਤੇ ਭੀ ਉਸ ਸਮੇ ਬਿਖੜੇ ਹੀ ਸਨ, ਸਵਾਰੀ ਆਦਿਕ ਦਾ ਅੱਜ-ਕੱਲ੍ਹ ਦੇ ਜ਼ਮਾਨੇ ਵਰਗਾ ਕੋਈ ਚੰਗਾ ਪਰਬੰਧ ਨਹੀਂ ਸੀ, ਤਦੋਂ ਸਾਡੇ ਉਪਰ-ਲਿਖੇ ਸਾਰੇ ਅੰਦਾਜ਼ੇ ਰਹਿ ਜਾਂਦੇ ਹਨ। ਹਾਂ, ਕ੍ਰਿਸ਼ਨ ਜੀ ਦੇ ਭਗਤ ਦੂਰੋਂ ਦੂਰੋਂ ਦਵਾਰਕਾ ਦਰਸ਼ਨ ਲਈ ਜਾਂਦੇ ਸਨ, ਤੇ, ਪੰਡਿਤ ਤਾਰਾ ਸਿੰਘ ਜੀ ਨੇ ਤਾਂ ਲਿਖਿਆ ਹੀ ਇਹ ਹੈ ਕਿ ਭਗਤ ਨਾਮਦੇਵ ਜੀ ਯਾਤ੍ਰਾ ਕਰਨ ਗਏ ਸਨ। ਇੱਥੇ ਪ੍ਰਸ਼ਨ ਉੱਠਦਾ ਹੈ—ਕੀ ਨਾਮਦੇਵ ਜੀ ਬਾਕੀ ਕ੍ਰਿਸ਼ਨ ਭਗਤਾਂ ਵਾਂਗ ਦਵਾਰਕਾ ਦੀ ਯਾਤ੍ਰਾ ਕਰਨ ਗਏ ਸਨ ? ਇਹ ਗੱਲ ਵਿਚਾਰਨ ਵਾਲੀ ਹੈ। ਸਾਰੇ ਵਿਦਵਾਨ ਇਹ ਗੱਲ ਮੰਨਦੇ ਹਨ ਕਿ ਉਸ ਵੇਲੇ ਨਾਮਦੇਵ ਜੀ ਦੀ ਇਤਨੀ ਉੱਚੀ ਆਤਮਕ ਅਵਸਥਾ ਸੀ ਕਿ ਉਹ ਅਕਾਲ ਪੁਰਖ ਨੂੰ ਹਰ ਥਾਂ ਪਰਤੱਖ ਵੇਖ ਰਹੇ ਸਨ, ਉਸ ਮੁਗ਼ਲ ਵਿਚ ਭੀ ਉਹਨਾਂ ਆਪਣੇ ਪਰਮਾਤਮਾ ਨੂੰ ਹੀ ਵੇਖਿਆ ਸੀ, ਉਸ ਵੇਲੇ ਉਹ ਅਕਾਲ ਪੁਰਖ ਦੇ ਨਿਰਗੁਣ ਸਰੂਪ ਦੇ ਅਨਿੰਨ ਭਗਤ ਸਨ। ਤਾਂ ਫਿਰ, ਉਹਨਾਂ ਨੂੰ ਕਿਸੇ ਮੂਰਤੀ ਦੇ ਦਰਸ਼ਨ ਕਰਨ ਦੀ ਹੁਣ ਲੋੜ ਨਹੀਂ ਰਹਿ ਗਈ। ਸੋ ਦਵਾਰਕਾ ਦੀ ਯਾਤ੍ਰਾ ਵਾਲੀ ਗੱਲ ਮੰਨੀ ਨਹੀਂ ਜਾ ਸਕਦੀ।

## ਅਸਲ ਔਕੜ ਹੋਰ ਹੈ

ਇਹ ਘਟਨਾ ਚਾਹੇ ਪੰਡਰਪੁਰ ਦੇ ਧੋਬੀ-ਘਾਟ ਉਤੇ ਹੋਈ, ਚਾਹੇ ਦਵਾਰਕਾ ਤੋਂ ਵਾਪਸੀ ਸਮੇ, ਚਾਹੇ ਘੋੜੀ ਮੰਗਣ ਕਰਕੇ ਰੱਬ ਮੁਗ਼ਲ ਦਾ ਰੂਪ ਧਾਰ ਕੇ ਆਇਆ ਤੇ ਚਾਹੇ ਉਂਜ ਹੀ ਵਿਗਾਰ ਆ ਪਈ; ਸਾਡੀ ਅਸਲ ਔਕੜ ਤਾਂ ਅਜੇ ਜਿਉਂ ਦੀ ਤਿਉਂ ਟਿਕੀ ਪਈ ਹੈ। ਉਹ ਇਹ ਹੈ ਕਿ ਇਹ ਸ਼ਬਦ ਐਸ ਵੇਲੇ ਸਾਨੂੰ ਜੀਵਨ-ਪੰਧ ਵਿਚ ਕਿਵੇਂ ਅਗਵਾਈ ਕਰਦਾ ਹੈ ? ਕੀ ਇਹ ਸ਼ਬਦ ਸਿਰਫ਼ ਪਿਛਲੀ ਹੋ ਬੀਤੀ ਕਹਾਣੀ ਨਾਲ ਹੀ ਸੰਬੰਧ ਰੱਖਦਾ ਸੀ ? ਕੀ ਇਸ ਸ਼ਬਦ ਦੀ ਹੁਣ ਕਿਸੇ ਸਿਖ ਨੂੰ ਆਪਣੇ ਅਮਲੀ ਜੀਵਨ ਵਿਚ ਕੋਈ ਲੋੜ ਨਹੀਂ ਦਿੱਸਦੀ ? ਜੇ ਲੋੜ ਹੈ, ਤਾਂ ਫਿਰ ਇਸ ਸਾਖੀ ਵਿਚੋਂ ਮੌਜੂਦਾ ਜੀਵਨ ਵਾਸਤੇ ਕੀ ਸਿੱਖਿਆ ਮਿਲਦੀ ਹੈ ?

## ਮੁਗ਼ਲ ਵਿਚ ਰੱਬ ਵੇਖਣਾ

ਵਿਗਾਰ ਵਾਲੀ ਸਾਖੀ ਦੇਣ ਵਾਲੇ ਵਿਦਵਾਨ ਸੱਜਣਾਂ ਨੇ ਇਹ ਲਿਖਿਆ ਹੈ ਕਿ ਨਾਮਦੇਵ ਜੀ ਨੇ ਉਸ ਮੁਗ਼ਲ ਵਿਚ ਭੀ ਰੱਬ ਵੇਖਿਆ, ਪਰ ਇਤਨੀ ਸਿੱਖਿਆ ਮਨ ਨੂੰ ਤਸੱਲੀ ਨਹੀਂ ਦੇਂਦੀ।

ਜੇ ਨਾਮਦੇਵ ਜੀ ਕਿਸੇ ਉੱਚੀ ਜਾਤੀ ਦੇ ਹੁੰਦੇ, ਧਨ-ਪਦਾਰਥ ਵਾਲੇ ਭੀ ਹੁੰਦੇ ਅਤੇ ਕਿਸੇ ਅੱਤ ਨੀਵੇਂ ਤੇ ਕੰਗਾਲ ਬੰਦੇ ਨੂੰ ਵੇਖ ਕੇ ਵਜਦ ਵਿਚ ਆਉਂਦੇ ਤੇ ਉਸ ਵਿਚ ਰੱਬ ਵੇਖਦੇ, ਤਾਂ ਤੇ ਸਾਨੂੰ ਗੁਰੂ ਨਾਨਕ ਦੇਵ ਜੀ ਵਾਲਾ ਉੱਚਾ ਨਿਸ਼ਾਨਾ ਇਉਂ ਸਾਹਮਣੇ ਦਿੱਸ ਪੈਂਦਾ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ।**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ।**

*(ਸਿਰੀਰਾਗੁ ਮ: ੧)*

ਪਰ ਮਾੜਾ ਬੰਦਾ ਤਕੜੇ ਨੂੰ ਸਦਾ 'ਮਾਈ ਬਾਪ' ਆਖ ਹੀ ਦਿਆ ਕਰਦਾ ਹੈ। ਇਸ ਵਿਚ ਕੋਈ ਫ਼ਖ਼ਰ ਨਹੀਂ ਕੀਤਾ ਜਾ ਸਕਦਾ।

## ਕਿਸੇ ਵਿਚ ਰੱਬ ਵੇਖਣ ਦਾ ਭਾਵ

ਇੱਥੇ ਅਜੇ ਇਕ ਹੋਰ ਗੱਲ ਦਾ ਨਿਰਨਾ ਕਰਨਾ ਭੀ ਰਹਿੰਦਾ ਹੈ, ਉਹ ਇਹ ਹੈ ਕਿ ਗੁਰੂ ਸਾਹਿਬ ਦੇ ਦੱਸੇ ਨਿਸ਼ਾਨੇ ਅਨੁਸਾਰ ਕਿਸੇ ਵਿਚ ਰੱਬ ਵੇਖਣ ਦਾ ਕੀ ਭਾਵ ਹੈ। ਫ਼ਰੀਦ ਜੀ ਦੇ ਸਲੋਕਾਂ ਵਿਚ ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ।**
**ਮੰਦਾ ਕਿਸ ਨੋ ਆਖੀਐ, ਜਾ ਤਿਸੁ ਬਿਨੁ ਕੋਈ ਨਾਹਿ।**

ਅਤੇ ਰਾਗ ਧਨਾਸਰੀ ਵਿਚ ਫ਼ੁਰਮਾਂਦੇ ਹਨ :

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ।**
**ਬ੍ਰਹਮ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ।**
**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ।**
**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ।**

ਇਸ ਦਾ ਭਾਵ ਇਹ ਹੈ ਕਿ ਅਸਾਂ ਸਭ ਵਿਚ ਰੱਬ ਦਾ ਨੂਰ ਵੇਖਣਾ ਹੈ, ਸਭ ਨੂੰ ਆਪਣਾ ਸੱਜਣ ਮਿੱਤਰ ਸਮਝਣਾ ਹੈ ਤੇ ਕਿਸੇ ਨੂੰ ਵੈਰੀ ਨਹੀਂ ਜਾਣਨਾ।

## ਸ਼ਬਦ ਦਾ ਭਾਵ ਹੋਰ ਹੈ

ਪਰ ਜਿਸ ਸ਼ਬਦ ਦੇ ਨਾਲ ਘੋੜੀ ਵਾਲੀ ਜਾਂ ਵਿਗਾਰ ਵਾਲੀ ਸਾਖੀ ਜੋੜੀ ਹੋਈ ਹੈ, ਉਸ ਵਿਚ ਤਾਂ ਹੋਰ ਹੀ ਖੇਡ ਵਰਤ ਰਹੀ ਹੈ। ਨਾਮਦੇਵ ਜੀ ਜਿਸ ਨਾਲ ਉੱਥੇ ਗੱਲਾਂ ਕਰਦੇ ਹਨ ਉਸ ਨੂੰ ਆਖਦੇ ਹਨ, "ਹੇ ਮੇਰੇ ਮਿੱਤਰ! ਤੂੰ ਸਾਰੇ ਜਹਾਨ ਦਾ ਵਾਹਦ ਮਾਲਕ ਹੈਂ, ਤੂੰ ਹੀ ਸਭ ਜੀਵਾਂ ਨੂੰ ਮੁਕਤੀ ਦੇਣ ਵਾਲਾ ਹੈਂ, ਤੂੰ ਹੀ ਮੇਰਾ ਸੁਆਮੀ ਹੈਂ।"

ਕਿਸੇ ਵਿਚ ਰੱਬ ਵੇਖਣਾ ਹੋਰ ਗੱਲ ਹੈ, ਪਰ ਕਿਸੇ ਬੰਦੇ ਨੂੰ ਸਾਰੇ ਜਗਤ ਦਾ ਵਾਹਦ ਮਾਲਕ ਤੇ ਮੁਕਤੀ-ਦਾਤਾ ਆਖਣਾ ਬਿਲਕੁਲ ਹੋਰ ਗੱਲ ਹੈ। ਦੋਹਾਂ ਵਿਚ ਬੇਅੰਤ ਫ਼ਰਕ ਹੈ।

## ਸਾਖੀ ਅਢੁਕਵੀਂ

ਹੁਣ ਤਕ ਦੀ ਵੀਚਾਰ ਤੋਂ ਅਸਾਂ ਇਹ ਵੇਖ ਲਿਆ ਹੈ ਕਿ ਭਗਤ ਨਾਮਦੇਵ ਜੀ ਦੇ ਸ਼ਬਦ ਨਾਲ ਦਿੱਤੀ ਹੋਈ ਘੋੜੀ ਜਾਂ ਵਿਗਾਰ ਦੀ ਸਾਖੀ ਸਾਨੂੰ ਇਸ ਗੱਲ ਵਿਚ ਉੱਕਾ ਹੀ ਕੋਈ ਸਹਾਇਤਾ ਨਹੀਂ ਕਰਦੀ ਕਿ ਇਹ ਸ਼ਬਦ ਸਾਡੇ ਮੌਜੂਦਾ ਜੀਵਨ ਵਿਚ ਕਿਵੇਂ ਅਗਵਾਈ ਕਰਦਾ ਹੈ। ਤੇ ਇਹ ਅੱਤ ਜ਼ਰੂਰੀ ਹੈ ਕਿ ਹਰੇਕ ਸ਼ਬਦ ਮਨੁੱਖਾ ਜੀਵਨ ਦੇ ਕਿਸੇ ਨਾ ਕਿਸੇ ਪਹਿਲੂ ਉੱਤੇ ਚਾਨਣ ਪਾਏ। ਸੋ ਇਹ ਸਾਖੀ ਬੇ-ਲੋੜਵੀਂ, ਅਢੁਕਵੀਂ ਅਤੇ ਮਨ-ਘੜਤ ਹੈ। ਨਿਰਾ ਇਹੀ ਨਹੀਂ, ਇਹ ਸਾਖੀ ਤਾਂ ਸਗੋਂ ਸਿਖ ਦੀ ਸ਼ਰਧਾ ਨੂੰ ਠੋਕਰ ਭੀ ਮਾਰਦੀ ਹੈ।

## ਸਾਖੀ ਕਿਵੇਂ ਚੱਲੀ ?

ਪਰ ਫਿਰ ਇਹ ਸਾਖੀ ਬਣ ਕਿਵੇਂ ਗਈ ? ਇਸ ਸਾਖੀ ਦੇ ਘੜੇ ਜਾਣ ਦਾ ਕਾਰਨ ਇਹ ਜਾਪਦਾ ਹੈ ਕਿ ਨਾਮਦੇਵ ਜੀ ਦੇ ਸ਼ਬਦ ਵਿਚ ਵਰਤੇ ਹੋਏ ਕੁਝ ਲਫ਼ਜ਼ਾਂ ਨੂੰ ਗਹੁ ਨਾਲ ਸੋਚਣ ਦੀ ਕੋਸ਼ਸ਼ ਨਹੀਂ ਕੀਤੀ ਗਈ। ਕਿਸੇ ਪਹਿਲੇ ਟੀਕਾਕਾਰ ਨੇ ਉਹਨਾਂ ਲਫ਼ਜ਼ਾਂ ਨੂੰ ਰਲਾ ਕੇ ਇਕ ਸਾਖੀ ਬਣਾਈ ਤੇ ਅਗਾਂਹ ਉਹੀ ਚੱਲ ਪਈ। ਉਹ ਲਫ਼ਜ਼ ਇਹ ਹਨ—ਬਿਗਾਰੀ, ਦ੍ਵਾਰਿਕਾ, ਪਗਰੀ, ਮਗੋਲ। ਸਾਖੀ ਬਣਾ ਲਈ ਗਈ ਕਿ ਪਗੜੀ ਵਾਲਾ ਕੋਈ ਮੁਗ਼ਲ ਦਵਾਰਕਾ ਵਿਚ ਆਇਆ; ਜਿਸ ਨੇ ਨਾਮਦੇਵ ਜੀ ਨੂੰ ਵਿਗਾਰੇ ਫੜ ਲਿਆ।

## ਸ਼ਬਦ ਅਤੇ ਉਸ ਉੱਤੇ ਵਿਚਾਰ

**ਤਿਲੰਗ ਨਾਮਦੇਵ ਜੀ**
**ਹਲੇ ਯਾਰਾਂ, ਹਲੇ ਯਾਰਾਂ, ਖੁਸਿ ਖਬਰੀ।**
**ਬਲਿ ਬਲਿ ਜਾਉ, ਹਉ ਬਲਿ ਬਲਿ ਜਾਉ।**
**ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ।੧।ਰਹਾਉ।**
**ਕੁਜਾ ਆਮਦ ਕੁਜਾ ਰਫਤੀ, ਕੁਜਾ ਮੇ ਰਵੀ।**
**ਦ੍ਵਾਰਿਕਾ ਨਗਰੀ ਰਾਸਿ ਬੁਗੋਈ।੧।**
**ਖੂਬੁ ਤੇਰੀ ਪਗਰੀ, ਮੀਠੇ ਤੇਰੇ ਬੋਲ।**
**ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ।੨।**
**ਚੰਦੀ ਹਜਾਰ ਆਲਮ, ਏਕਲ ਖਾਨਾ।**
**ਹਮ ਚਿਨੀ ਪਾਤਿਸਾਹ, ਸਾਂਵਲੇ ਬਰਨਾ।੩।**
**ਅਸਪਤਿ ਗਜਪਤਿ ਨਰਹ ਨਰਿੰਦ।**
**ਨਾਮੇ ਕੇ ਸੁਆਮੀ ਮੀਰ ਮੁਕੰਦ।੪।੨।੩।**

***ਪਦ ਅਰਥ :*** ਖੁਸਿ—ਖ਼ੁਸ਼ੀ ਦੇਣ ਵਾਲੀ, ਠੰਢ ਪਾਉਣ ਵਾਲੀ। ਖਬਰੀ—ਤੇਰੀ ਖ਼ਬਰ, ਤੇਰੀ ਸੋਇ [ਜਿਵੇਂ 'ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ'—ਮ: ੫]। ਨੀਕੀ—ਸੋਹਣੀ। ਬਿਗਾਰੀ—ਵਿਗਾਰ, ਕਿਸੇ ਹੋਰ ਵਾਸਤੇ ਕੀਤਾ ਹੋਇਆ ਕੰਮ।

***ਨੋਟ*:** ਦੁਨੀਆ ਦੇ ਸਾਰੇ ਧੰਦੇ ਅਸੀ ਇਸ ਸਰੀਰ ਦੀ ਖ਼ਾਤਰ ਅਤੇ ਪੁੱਤਰ ਇਸਤ੍ਰੀ ਸੰਬੰਧੀਆਂ ਦੀ ਖ਼ਾਤਰ ਕਰਦੇ ਹਾਂ, ਪਰ ਸਮਾ ਆਉਂਦਾ ਹੈ ਜਦੋਂ ਨਾ ਇਹ ਸਰੀਰ ਸਾਥ ਨਿਬਾਹੁੰਦਾ ਹੈ ਤੇ ਨਾ ਹੀ ਸੰਬੰਧੀ। ਸੋ ਸਾਰੀ ਉਮਰ ਵਿਗਾਰ ਹੀ ਕਰਦੇ ਰਹਿੰਦੇ ਹਾਂ। ਸਾਹਿਬ ਫ਼ੁਰਮਾਉਂਦੇ ਹਨ :

**ਨਿਤ ਦਿਨਸੁ ਰਾਤਿ ਲਾਲਚੁ ਕਰੇ, ਭਰਮੈ ਭਰਮਾਇਆ।**
**ਵੇਗਾਰਿ ਫਿਰੈ ਵੇਗਾਰੀਆ, ਸਿਰਿ ਭਾਰੁ ਉਠਾਇਆ।**
**ਜੋ ਗੁਰ ਕੀ ਜਨੁ ਸੇਵਾ ਕਰੇ, ਸੋ ਘਰ ਕੈ ਕੰਮਿ ਹਰਿ ਲਾਇਆ।੧।ਰਹਾਉ।**
*(ਗਉੜੀ ਮ: ੪)*

ਕੁਜਾ—(ਅਜ਼) ਕੁਜਾ, ਕਿੱਥੋਂ ? ਆਮਦ—ਆਮਦੀ, ਤੂੰ ਆਇਆ। ਰਫਤੀ—ਤੂੰ ਗਿਆ ਸੀ। ਮੇ ਰਵੀ—ਤੂੰ ਜਾ ਰਿਹਾ ਹੈਂ। ਕੁਜਾ.........ਮੇ ਰਵੀ—ਤੂੰ ਕਿੱਥੋਂ ਆਇਆ ? ਤੂੰ ਕਿੱਥੇ ਗਿਆ ? ਤੂੰ ਕਿੱਥੇ ਜਾ ਰਿਹਾ ਹੈਂ ? (ਭਾਵ, ਨਾ

ਤੂੰ ਕਿਤੋਂ ਆਇਆ, ਨਾ ਤੂੰ ਕਦੇ ਕਿਤੇ ਗਿਆ, ਨਾ ਤੂੰ ਕਿਤੇ ਜਾ ਰਿਹਾ ਹੈਂ, ਤੂੰ ਸਦਾ ਅਟੱਲ ਹੈਂ)। ਰਾਸਿ—ਰਾਸਾਂ ਜਿੱਥੇ ਕ੍ਰਿਸ਼ਨ ਜੀ ਨਾਚ ਕਰਦੇ ਤੇ ਗੀਤ ਗਾਉਂਦੇ ਸਨ।੧।

ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ—(ਕਾਹੇ ਕੇ) ਦਵਾਰਕਾ ਨਗਰੀ ? ਕਾਹੇ ਕੇ ਮਗੋਲ ? ਕਾਹਦੇ ਲਈ ਦਵਾਰਕਾ ਵਿਚ ਤੇ ਕਾਹਦੇ ਲਈ ਮੁਗ਼ਲ (ਧਰਮ) ਦੇ ਨਗਰ ਵਿਚ ? ਨਾ ਤੂੰ ਸਿਰਫ਼ ਦਵਾਰਕਾ ਵਿਚ ਹੈਂ ਤੇ ਨਾ ਤੂੰ ਸਿਰਫ਼ ਮੁਸਲਮਾਨੀ ਧਰਮ ਦੇ ਕੇਂਦਰ ਮੱਕੇ ਵਿਚ ਹੈਂ।੨।

ਚੰਦੀ ਹਜਾਰ—ਕਈ ਹਜ਼ਾਰਾਂ। ਆਲਮ—ਦੁਨੀਆ। ਏਕਲ—ਇਕੱਲਾ। ਖਾਨਾ—ਖ਼ਾਨ, ਮਾਲਕ। ਹਮ ਚਿਨੀ—ਇਸੇ ਹੀ ਤਰ੍ਹਾਂ ਦਾ। ਹਮ—ਭੀ। ਚਿਨੀ—ਐਸਾ, ਅਜਿਹਾ। ਸਾਂਵਲੇ ਬਰਨਾ—ਸਾਂਵਲੇ ਰੰਗ ਵਾਲਾ ਕ੍ਰਿਸ਼ਨ।੩।

ਅਸਪਤਿ—ਸੂਰਜ ਦੇਵਤਾ। ਗਜਪਤਿ—ਇੰਦਰ ਦੇਵਤਾ। ਨਰਹ ਨਰਿੰਦ—ਬ੍ਰਹਮਾ। ਮੁਕੰਦ—ਮੁਕਤੀ ਦੇਣ ਵਾਲਾ।੪।

***ਅਰਥ :*** ਹੇ ਸੱਜਣ ! ਹੇ ਪਿਆਰੇ ! ਤੇਰੀ ਸੋਇ ਠੰਢ ਪਾਣ ਵਾਲੀ ਹੈ (ਭਾਵ, ਤੇਰੀ ਸਿਫ਼ਤਿ-ਸਾਲਾਹ ਸੁਣ ਕੇ ਮੈਨੂੰ ਠੰਢ ਪੈਂਦੀ ਹੈ), ਮੈਂ ਤੈਥੋਂ ਸਦਕੇ ਹਾਂ, ਕੁਰਬਾਨ ਹਾਂ। (ਹੇ ਮਿੱਤਰ !) ਤੇਰਾ ਨਾਮ ਮੈਨੂੰ ਸਭ ਤੋਂ ਵਧੀਕ ਪਿਆਰਾ ਲੱਗਦਾ ਹੈ, (ਇਸ ਨਾਮ ਦੀ ਬਰਕਤਿ ਨਾਲ ਹੀ ਦੁਨੀਆ ਦੀ ਕਿਰਤ ਵਾਲੀ) ਤੇਰੀ ਦਿੱਤੀ ਹੋਈ ਵਿਗਾਰ ਭੀ (ਮੈਨੂੰ) ਮਿੱਠੀ ਲੱਗਦੀ ਹੈ।੧।ਰਹਾਉ।

(ਹੇ ਸੱਜਣ !) ਨਾ ਤੂੰ ਕਿਤੋਂ ਆਇਆ, ਨਾ ਤੂੰ ਕਿਤੇ ਗਿਆ ਅਤੇ ਨਾ ਤੂੰ ਕਿਤੇ ਜਾ ਰਿਹਾ ਹੈਂ (ਭਾਵ, ਤੂੰ ਸਦਾ ਅਟੱਲ ਹੈਂ)। ਦਵਾਰਕਾ ਨਗਰੀ ਵਿਚ ਰਾਸ ਭੀ ਤੂੰ ਆਪ ਹੀ ਪਾਂਦਾ ਹੈਂ (ਭਾਵ, ਕ੍ਰਿਸ਼ਨ ਭੀ ਤੂੰ ਆਪ ਹੀ ਹੈਂ)।੧।

ਹੇ ਯਾਰ ! ਸੋਹਣੀ ਤੇਰੀ ਪੱਗ ਹੈ (ਭਾਵ, ਸੋਹਣਾ ਤੇਰਾ ਸਰੂਪ ਹੈ) ਤੇ ਪਿਆਰੇ ਤੇਰੇ ਬਚਨ ਹਨ। ਨਾ ਤੂੰ ਸਿਰਫ਼ ਦਵਾਰਕਾ ਵਿਚ ਹੈਂ ਤੇ ਨਾ ਤੂੰ ਸਿਰਫ਼ ਮੁਸਲਮਾਨੀ ਧਰਮ ਦੇ ਕੇਂਦਰ ਮੱਕੇ ਵਿਚ ਹੈਂ (ਭਾਵ, ਤੂੰ ਹਰ ਥਾਂ ਹੈਂ)।੨।

(ਸ੍ਰਿਸ਼ਟੀ ਦੇ) ਕਈ ਹਜ਼ਾਰਾਂ ਮੰਡਲਾਂ ਦਾ ਤੂੰ ਇਕੱਲਾ (ਆਪ ਹੀ) ਮਾਲਕ ਹੈਂ। ਹੇ ਪਾਤਿਸ਼ਾਹ ! ਇਹੋ ਜਿਹਾ ਹੀ ਸਾਂਵਲੇ ਰੰਗ ਵਾਲਾ ਕ੍ਰਿਸ਼ਨ ਹੈ (ਭਾਵ, ਕ੍ਰਿਸ਼ਨ ਭੀ ਤੂੰ ਆਪ ਹੀ ਹੈਂ)।੩।

ਹੇ ਨਾਮਦੇਵ ਦੇ ਖਸਮ ! ਤੂੰ ਆਪ ਹੀ ਮੀਰ ਹੈਂ, ਤੂੰ ਆਪ ਹੀ ਕ੍ਰਿਸ਼ਨ

ਹੈਂ, ਤੂੰ ਆਪ ਹੀ ਸੂਰਜ-ਦੇਵਤਾ ਹੈਂ, ਤੂੰ ਆਪ ਹੀ ਇੰਦਰ ਹੈਂ ਤੇ ਤੂੰ ਆਪ ਹੀ ਬ੍ਰਹਮਾ ਹੈਂ।੪।

***ਜ਼ਰੂਰੀ ਨੋਟ***: ਜਿਵੇਂ ਨਾਮਦੇਵ ਜੀ ਨੇ ਪਰਮਾਤਮਾ ਦਾ ਸਰੂਪ ਬਿਆਨ ਕਰਨ ਲੱਗਿਆਂ ਲਫ਼ਜ਼ 'ਪਗਰੀ' ਤੇ 'ਬੋਲ' ਵਰਤੇ ਹਨ, ਤਿਵੇਂ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੀ ਵਡਿਆਈ ਕਰਦੇ ਕਰਦੇ, ਲਫ਼ਜ਼ ਲੋਇਣ, ਨੱਕ, ਦੰਤ ਤੇ ਕੇਸ ਵਰਤੇ ਹਨ। ਵੇਖੋ:

**ਵਡਹੰਸ ਮਹਲਾ ੧ ਛੰਤ**

**ਤੇਰੇ ਬੰਕੇ ਲੋਇਣ ਦੰਤ ਰੀਸਾਲਾ।**
**ਸੋਹਣੇ ਨਕ ਜਿਨ ਲਮੜੇ ਵਾਲਾ।**
**ਕੰਚਨ ਕਾਇਆ ਸੁਇਨੇ ਕੀ ਢਾਲਾ।.....**
**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ।.....**
**ਬਿਨਵੰਤਿ ਨਾਨਕੁ ਦਾਸੁ ਹਰਿ ਕਾ,**
**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ।੬।੨।**

ਜੇ ਲਫ਼ਜ਼ ਪਗਰੀ, ਮਗੋਲ, ਦ੍ਵਾਰਿਕਾ, ਬਿਗਾਰੀ ਵੇਖ ਕੇ ਕਿਸੇ ਮਨੁੱਖ ਦੀ ਕਹਾਣੀ ਘੜਨੀ ਹੈ ਤਾਂ ਗੁਰੂ ਨਾਨਕ ਦੇਵ ਜੀ ਦੇ ਉਪਰ-ਦਿੱਤੇ ਛੰਦ ਵਿਚ ਵਰਤੇ ਹੋਏ ਲਫ਼ਜ਼ ਲੋਇਣ, ਦੰਤ, ਨੱਕ, ਵਾਲ, ਕਾਇਆ, ਢਾਲ, ਚਾਲ ਅਤੇ ਬਾਣੀ ਵੇਖ ਕੇ ਭੀ ਕਿਸੇ ਮਨੁੱਖ ਦੀ ਕਹਾਣੀ ਘੜਨੀ ਪਏਗੀ।

ਭਗਤ ਨਾਮਦੇਵ ਜੀ ਦਾ ਇਹ ਸ਼ਬਦ ਨਿਰੋਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਹੈ, ਤੇ ਬੱਸ।

○

# ਜਾਨ-ਬਖ਼ਸ਼ੀ ਲਈ ਤਰਲੇ

ਸਧਨੇ ਭਗਤ ਜੀ ਦਾ ਇੱਕੋ-ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਬਿਲਾਵਲ ਵਿਚ ਇਉਂ ਦਰਜ ਹੈ:

**ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ।**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ।੧।**
**ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ।**
**ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ।੧।ਰਹਾਉ।**
**ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ।**
**ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ।੨।**
**ਪ੍ਰਾਨ ਜੁ ਥਾਕੇ ਥਿਰ ਨਹੀ, ਕੈਸੇ ਬਿਰਮਾਵਉ।**
**ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ।੩।**
**ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ।**
**ਅਉਸਰੁ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ।੪।**

### ਸਾਫ਼ ਸਿੱਧਾ ਭਾਵ

ਸ਼ਬਦ ਦਾ ਭਾਵ ਤਾਂ ਬੜਾ ਸਾਫ਼ ਸਿੱਧਾ ਹੈ ਕਿ ਭਗਤ ਸਧਨਾ ਜੀ ਪਰਮਾਤਮਾ ਅੱਗੇ ਅਰਦਾਸ ਕਰ ਕੇ ਆਖਦੇ ਹਨ, "ਹੇ ਪ੍ਰਭੂ! ਸੰਸਾਰ-ਸੁਮੰਦਰ ਵਿਚ ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਉੱਠ ਰਹੀਆਂ ਹਨ। ਮੈਂ ਆਪਣੀ ਹਿੰਮਤ ਨਾਲ ਇਹਨਾਂ ਵਿਚ ਆਪਣੀ ਕਮਜ਼ੋਰ ਜਿੰਦ ਦੀ ਨਿੱਕੀ ਜੇਹੀ ਬੇੜੀ ਨੂੰ ਡੁੱਬਣ ਤੋਂ ਬਚਾ ਨਹੀਂ ਸਕਦਾ; ਮਨੁੱਖਾ ਜੀਵਨ ਮੁੱਕਦਾ ਜਾ ਰਿਹਾ ਹੈ, ਤੇ ਵਿਕਾਰ ਮੁੜ ਮੁੜ ਹੱਲੇ ਕਰ ਰਹੇ ਹਨ। ਛੇਤੀ ਬਹੁੜ, ਮੈਨੂੰ ਇਹਨਾਂ ਦੇ ਹੱਲਿਆਂ ਤੋਂ ਬਚਾ ਲੈ।"

## ਸਧਨਾ ਮੁਸਲਮਾਨ ?

ਪਰ ਪੰਡਿਤ ਤਾਰਾ ਸਿੰਘ ਜੀ ਇਸ ਬਾਰੇ ਇਉਂ ਲਿਖਦੇ ਹਨ:

"ਸਧਨਾ ਕਸਾਈ ਅਪਨੀ ਕੁਲ ਕੀ ਕਾਰ ਤਿਆਗ ਕਾਹੂੰ ਹਿੰਦੂ ਸਾਧੂ ਸੇ ਪਰਮੇਸ਼ਰ-ਭਗਤੀ ਕਾ ਉਪਦੇਸ਼ ਲੈ ਕਰ ਪੂਰਨ ਪ੍ਰੇਮ ਸੇ ਭਗਤੀ ਕਰਨੇ ਲਗਾ। ਮੁਸਲਮਾਨ ਉਸ ਕੋ ਕਾਫ਼ਰ ਕਹਿਨੇ ਲਗੇ। ਕਾਜ਼ੀ ਲੋਗੋਂ ਨੇ ਉਸ ਸਮੇ ਕੇ ਰਾਜਾ ਕੋ ਕਹਾ, ਇਸ ਕੋ ਬੁਰਜ ਮੇਂ ਚਿਨਨਾ ਚਾਹੀਏ। ਨਹੀਂ ਤੋ ਯਹ ਕਾਫ਼ਰ ਔਰ ਬਹੁਤ ਮੁਸਲਮਾਨੋਂ ਕੋ ਹਿੰਦੂ ਮਤ ਕੀ ਰੀਤ ਸਿਖਾ ਕਰ ਕਾਫ਼ਰ ਕਰੇਗਾ। ਪਾਤਸ਼ਾਹ ਨੇ ਕਾਜ਼ੀਯੋਂ ਕੇ ਕਹਿਨੇ ਸੇ ਬੁਰਜ ਮੇਂ ਚਿਨਨੇ ਕਾ ਹੁਕਮ ਦੀਆ। ਰਾਜ ਚਿਨਨੇ ਲਗੇ, ਤਿਸ ਸਮੇ ਸਧਨੇ ਭਗਤ ਨੇ ਯਹ ਬਚਨ ਕਹਿਆ।"

ਅੱਜ-ਕੱਲ੍ਹ ਦੇ ਟੀਕਾਕਾਰ ਇਸ ਸ਼ਬਦ ਦੀ ਉਥਾਨਕਾ ਇਉਂ ਦੇਂਦੇ ਹਨ:

"ਕਾਜ਼ੀਆਂ ਦੀ ਸ਼ਰਾਰਤ ਕਰਕੇ ਪਾਤਸ਼ਾਹ ਨੇ ਸਧਨੇ ਜੀ ਨੂੰ ਬੁਰਜ ਵਿਚ ਚੁਣਨਾ ਸ਼ੁਰੂ ਕੀਤਾ, ਤਾਂ ਭਗਤ ਜੀ ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ।"

ਅਤੇ

"ਇਹ ਭਗਤ ਸਿੰਧ ਦੇ ਪਿੰਡ ਹਿਰਵਾਂ ਵਿਚ ਪੈਦਾ ਹੋਇਆ। ਨਾਮਦੇਵ ਦਾ ਸਮਕਾਲੀ ਸੀ। ਕੰਮ ਕਸਾਈ ਦਾ ਕਰਦਾ ਸੀ। ਜਦ ਭਗਤ ਜੀ ਨੂੰ ਇਕ ਰਾਜੇ ਨੇ ਦੁੱਖ ਤਸੀਹੇ ਦੇਣ ਲਈ ਤਿਆਰੀ ਕੀਤੀ, ਤਾਂ ਇਹਨਾਂ ਨੇ ਇਸ ਪਰਕਾਰ ਸ਼ਬਦ ਵਿਚ ਪ੍ਰਾਰਥਨਾ ਕੀਤੀ।"

## ਗੁਰਮਤਿ ਦੇ ਆਸ਼ੇ ਤੋਂ ਦੂਰ ?

ਇਕ ਸੱਜਣ ਇਸ ਸ਼ਬਦ ਨੂੰ ਗੁਰਮਤਿ ਦੇ ਉਲਟ ਸਮਝਦੇ ਹੋਏ ਭਗਤ ਸਧਨਾ ਜੀ ਬਾਰੇ ਇਉਂ ਲਿਖਦੇ ਹਨ:

"ਭਗਤ ਸਧਨਾ ਜੀ ਮੁਸਲਮਾਨ ਕਸਾਈਆਂ ਵਿੱਚੋਂ ਸੀ। ਆਪ ਹੈਦਰਾਬਾਦ ਸਿੰਧ ਦੇ ਪਾਸ ਸਹੇਵਾਲ ਨਗਰ ਦੇ ਰਹਿਣ ਵਾਲੇ ਸਨ। ਕਈ ਆਪ ਜੀ ਨੂੰ ਹਿੰਦੂ ਭੀ ਮੰਨਦੇ ਹਨ। ਦੱਸਿਆ ਜਾਂਦਾ ਹੈ ਕਿ ਭਗਤ ਸਾਲਗਰਾਮ ਦੇ ਪੁਜਾਰੀ ਸਨ, ਜੋ ਉਲਟੀ ਬਾਤ ਹੈ ਕਿ ਹਿੰਦੂ ਹੁੰਦਾ ਹੋਇਆ ਸਾਲਗਰਾਮ ਨਾਲ ਮਾਸ ਤੋਲ ਕੇ ਨਹੀਂ ਵੇਚ ਸਕਦਾ ਸੀ। ਐਸੀਆਂ ਕਥਾਵਾਂ ਤੋਂ ਇਹੀ ਸਿੱਧ ਹੁੰਦਾ ਹੈ ਕਿ ਆਪ ਮੁਸਲਮਾਨ ਹੀ ਸਨ, ਕਿਉਂਕਿ ਮਾਸ ਵੇਚਣ ਵਾਲੇ ਕਸਾਈ ਹਿੰਦੂ ਨਹੀਂ ਸਨ (ਅੱਜ-ਕੱਲ੍ਹ ਵੀ ਹਿੰਦੂ ਲੋਕ ਮਾਸ ਘੱਟ ਵੇਚਦੇ ਹਨ) ਜੇ ਮੁਸਲਮਾਨ

ਸਨ ਤਾਂ ਸਾਲਗਰਾਮ ਦੀ ਪੂਜਾ ਕਿਉਂ ਕਰਦੇ ? ਦੂਜੇ ਪਾਸੇ, ਆਪ ਜੀ ਦੀ ਰਚਨਾ ਆਪ ਨੂੰ ਹਿੰਦੂ ਵੈਸ਼ਨਵ ਸਾਬਤ ਕਰਦੀ ਹੈ।

"ਸਧਨਾ ਜੀ ਦੀ ਰਚਨਾ ਸਾਫ਼ ਦੱਸ ਰਹੀ ਹੈ ਕਿ ਭਗਤ ਜੀ ਨੇ ਕਿਸੇ ਬਿਪਤਾ ਸਮੇ ਛੁਟਕਾਰਾ ਪਾਉਣ ਹਿਤ ਸ੍ਰੀ ਵਿਸ਼ਨੂੰ ਜੀ ਦੀ ਅਰਾਧਨਾ ਕੀਤੀ ਹੈ। ਕਈਆਂ ਦਾ ਖ਼ਿਆਲ ਹੈ ਕਿ ਇਹ ਸ਼ਬਦ ਆਪ ਜੀ ਨੇ ਉਸ ਭੈ ਤੋਂ ਬਚਣ ਵੇਲੇ ਡਰਦੇ ਹੋਇਆਂ ਰਚਿਆ ਸੀ, ਜਦੋਂ ਰਾਜੇ ਵਲੋਂ ਜ਼ਿੰਦਾ ਕੰਧ ਵਿਚ ਚਿਨਾਉਣ ਦਾ ਹੁਕਮ ਸੀ।

"ਭਾਵੇਂ ਸ਼ਬਦ-ਰਚਨਾ ਦਾ ਕਾਰਨ ਕੁਝ ਹੋਵੇ, ਪਰ ਅਰਾਧਨਾ ਵਿਸ਼ਨੂੰ ਜੀ ਦੀ ਹੈ, ਜੋ ਗੁਰਮਤਿ ਦੇ ਆਸ਼ੇ ਤੋਂ ਹਜ਼ਾਰਾਂ ਕੋਸ ਦੂਰ ਹੈ।

"ਸੋ ਇਹ ਸ਼ਬਦ ਗੁਰਮਤਿ ਦੇ ਆਸ਼ੇ ਤੋਂ ਬਹੁਤ ਦੂਰ ਹੈ। ਅਸਲੋਂ ਜਾਨ-ਬਖ਼ਸ਼ੀ ਲਈ ਤਰਲੇ ਹਨ।"

## ਕਾਹਲੀ

ਕਹਾਣੀਆਂ ਵਾਲਾ ਜ਼ਮਾਨਾ ਸਦਾ ਟਿਕਿਆ ਨਹੀਂ ਰਹਿ ਸਕਦਾ ਸੀ। ਆਖ਼ਰ ਇਨ੍ਹਾਂ ਉੱਤੇ ਇਤਰਾਜ਼ ਹੋਣੇ ਹੀ ਸਨ। ਇਤਰਾਜ਼ ਕਰਨ ਵਾਲੇ ਸੱਜਣਾਂ ਨੂੰ ਚਾਹੀਦਾ ਇਹ ਸੀ ਕਿ ਸਿਰਫ਼ ਬਨਾਉਟੀ ਕਹਾਣੀਆਂ ਨੂੰ ਸ਼ਬਦਾਂ ਨਾਲੋਂ ਨਿਖੇੜ ਦੇਂਦੇ। ਪਰ ਇੱਥੇ ਤਾਂ ਕਾਹਲੀ ਵਿਚ ਸ਼ਬਦਾਂ ਦੇ ਉਲਟ ਹੀ ਖਰ੍ਹਵੇ ਬੋਲ ਬੋਲੇ ਜਾਣ ਲੱਗ ਪਏ ਹਨ।

ਆਓ ਹੁਣ ਗਹੁ ਨਾਲ ਉਥਾਨਕਾ ਨੂੰ ਤੇ ਵਿਰੋਧੀ ਨੁਕਤਾਚੀਨੀ ਨੂੰ ਵਿਚਾਰੀਏ।

## ਸ਼ਬਦ ਦੀ ਬੋਲੀ ਹੇਂਦਕੀ

ਪੰਡਿਤ ਤਾਰਾ ਸਿੰਘ ਜੀ ਲਿਖਦੇ ਹਨ ਕਿ ਸਧਨਾ ਜੀ ਮੁਸਲਮਾਨ ਸਨ, ਤੇ ਕਿਸੇ ਹਿੰਦੂ ਸਾਧੂ ਦੇ ਅਸਰ ਹੇਠ ਪਰਮੇਸ਼ਰ ਦੀ ਭਗਤੀ ਕਰਨ ਲੱਗ ਪਏ ਸਨ। ਮੁਸਲਮਾਨਾਂ ਨੂੰ ਇਹ ਗੱਲ ਬੜੀ ਕੌੜੀ ਲੱਗੀ। ਮੁਸਲਮਾਨਾਂ ਨੂੰ ਇਹ ਕੌੜੀ ਲੱਗਣੀ ਹੀ ਸੀ, ਖ਼ਾਸ ਕਰਕੇ ਉਸ ਸਮੇ ਜਦੋਂ ਇੱਥੇ ਰਾਜ ਭੀ ਉਸੇ ਮਜ਼ਹਬ ਵਾਲਿਆਂ ਦਾ ਸੀ। ਪਰ ਇਕ ਗੱਲ ਸਾਫ਼ ਪਰਤੱਖ ਹੈ। ਅਜਿਹੀ ਘਟਨਾ ਸੱਜਰੀ ਸੱਜਰੀ ਹੀ ਜੋਸ਼ ਪੈਦਾ ਕਰ ਸਕਦੀ ਹੈ। ਜੇ ਸਧਨੇ ਨੂੰ ਮੁਸਲਮਾਨ ਤੋਂ ਹਿੰਦੂ ਬਣਿਆਂ ਪੰਜ ਸੱਤ ਸਾਲ ਬੀਤ ਜਾਂਦੇ, ਤਾਂ ਇਤਨੀ ਵਿੱਥ ਪੈ ਜਾਣ 'ਤੇ ਗੱਲ ਪੁਰਾਣੀ

ਹੋ ਜਾਂਦੀ, ਲੋਕ ਸਹਿੰਦੜ ਹੋ ਜਾਂਦੇ, ਫਿਰ ਕਿਸੇ ਭੀ ਮੁਸਲਮਾਨ ਨੂੰ ਆਪਣੇ ਦੀਨੀ ਭਾਈ ਦਾ ਕਾਫ਼ਰ ਬਣ ਜਾਣਾ ਚੁੱਭ ਨਹੀਂ ਸਕਦਾ ਸੀ। ਸੋ, ਮੁਸਲਮਾਨਾਂ ਨੇ ਝਬਦੇ ਹੀ ਸਧਨੇ ਨੂੰ ਬੁਰਜ ਵਿਚ ਚਿਣਾਨ ਦਾ ਹੁਕਮ ਜਾਰੀ ਕਰਾ ਦਿੱਤਾ ਹੋਵੇਗਾ।

ਇੱਥੇ ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਮੁਸਲਮਾਨੀ ਘਰਾਂ ਵਿਚ ਜੰਮੇ-ਪਲੇ ਸਧਨੇ ਨੇ ਹਿੰਦੂ ਬਣਦਿਆਂ ਸਾਰ ਹੀ ਆਪਣੀ ਮੁਸਲਮਾਨੀ ਬੋਲੀ ਕਿਵੇਂ ਭੁਲਾ ਦਿੱਤੀ, ਤੇ, ਅਚਨਚੇਤ ਸੰਸਕ੍ਰਿਤ ਦੇ ਵਿਦਵਾਨ ਕਿਵੇਂ ਬਣ ਗਏ ? ਫ਼ਰੀਦ ਜੀ ਦੇ ਸਲੋਕ ਪੜ੍ਹ ਕੇ ਵੇਖੋ, ਠੇਠ ਪੰਜਾਬੀ ਵਿਚ ਹਨ; ਪਰ ਫਿਰ ਭੀ ਇਸਲਾਮੀ ਸੱਭਿਅਤਾ ਵਾਲੇ ਲਫ਼ਜ਼ ਥਾਂ ਥਾਂ ਵਰਤੇ ਮਿਲਦੇ ਹਨ। ਸਧਨੇ ਜੀ ਦਾ ਸ਼ਬਦ ਪੜ੍ਹ ਕੇ ਵੇਖੋ, ਕਿਤੇ ਇੱਕ ਲਫ਼ਜ਼ ਭੀ ਫ਼ਾਰਸੀ ਉਰਦੂ ਦਾ ਨਹੀਂ ਹੈ, ਸਿੰਧੀ ਬੋਲੀ ਦੇ ਭੀ ਨਹੀਂ ਹਨ, ਸਾਰੇ ਦੇ ਸਾਰੇ ਸੰਸਕ੍ਰਿਤ ਤੇ ਹਿੰਦੀ ਦੇ ਹਨ।

ਗੱਲ ਕੁਦਰਤ ਦੇ ਨਿਯਮ ਦੇ ਬਿਲਕੁਲ ਉਲਟ ਹੈ ਕਿ ਦਿਨਾਂ ਵਿਚ ਹੀ ਮੁਸਲਮਾਨ ਸਧਨਾ ਹਿੰਦੂ ਭਗਤ ਬਣ ਕੇ ਆਪਣੀ ਬੋਲੀ ਭੀ ਭੁਲਾ ਦੇਂਦਾ ਤੇ ਨਵੀਂ ਸਿੱਖ ਲੈਂਦਾ। ਨਾਲੇ ਮੁਸਲਮਾਨੀ ਬੋਲੀ ਟਿਕੀ ਰਹਿਣ ਨਾਲ ਸਧਨੇ ਜੀ ਦੀ ਭਗਤੀ ਵਿਚ ਕਿਵੇਂ ਕੋਈ ਫ਼ਰਕ ਪੈ ਜਾਣਾ ਸੀ ?

ਸੋ, ਸਧਨਾ ਜੀ ਹਿੰਦੂ-ਘਰ ਦੇ ਜੰਮੇ-ਪਲੇ ਸਨ।

## ਕਹਾਣੀਆਂ ਬੇ-ਥਵ੍ਹੀਆਂ

ਸਾਲਗਰਾਮ ਨਾਲ ਮਾਸ ਤੋਲਣ ਦੀਆਂ ਕਹਾਣੀਆਂ ਜੋੜਨ ਵਾਲਿਆਂ ਤੋਂ ਵਾਰੇ ਵਾਰੇ ਜਾਈਏ। ਸ਼ਬਦ ਵਿਚ ਤਾਂ ਕਿਤੇ ਐਸਾ ਕੋਈ ਜ਼ਿਕਰ ਨਹੀਂ ਹੈ। ਇਹ ਹੋ ਸਕਦਾ ਹੈ ਕਿ ਸਧਨਾ ਜੀ ਪਹਿਲਾਂ ਬੁੱਤ-ਪੂਜ ਹੋਣ, ਫਿਰ ਉਨ੍ਹਾਂ ਬੁੱਤ-ਪੂਜਾ ਛੱਡ ਦਿੱਤੀ ਹੋਵੇ। ਇਸ ਵਿਚ ਕੋਈ ਭੈੜ ਨਹੀਂ। ਗੁਰੂ ਨਾਨਕ ਸਾਹਿਬ ਨੇ ਦੇਵੀ-ਪੂਜ, ਮੜ੍ਹ-ਪੂਜ ਲੋਕਾਂ ਨੂੰ ਉਪਦੇਸ਼ ਦੇ ਕੇ ਰੱਬ ਦਾ ਉਪਾਸ਼ਕ ਬਣਾਇਆ ਸੀ, ਉਹਨਾਂ ਦੀ ਸੰਤਾਨ ਸਿਖ-ਕੌਮ ਨੂੰ ਅੱਜ ਕੋਈ ਮੂਰਤੀ-ਪੂਜ ਨਹੀਂ ਆਖ ਸਕਦਾ।

ਸਧਨਾ ਜੀ ਦੇ ਸ਼ਬਦ ਵਿਚ ਕੋਈ ਭੀ ਇਸ਼ਾਰਾ ਨਹੀਂ ਹੈ, ਜਿੱਥੋਂ ਇਹ ਸਾਬਤ ਹੋ ਸਕੇ ਕਿ ਭਗਤ ਜੀ ਨੇ ਕਿਸੇ ਬੁਰਜ ਵਿਚ ਚਿਣੇ ਜਾਣ ਦੀ ਬਿਪਤਾ ਤੋਂ ਡਰਦਿਆਂ ਜਾਨ-ਬਖ਼ਸ਼ੀ ਲਈ ਤਰਲੇ ਲਏ ਹਨ। ਇਹ ਮਿਹਰਬਾਨੀ ਕਹਾਣੀ-ਘਾੜਿਆਂ ਦੀ ਹੈ।

## ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਬਾਰੇ ਕਹਾਣੀ

ਅਜਿਹੀ ਉਕਾਈ ਤਾਂ ਸਾਡੇ ਸਿਖ ਵਿਦਵਾਨ ਭੀ ਸਤਿਗੁਰੂ ਪਾਤਿਸ਼ਾਹ ਦਾ ਇਤਿਹਾਸ ਲਿਖਣ ਵੇਲੇ ਖਾ ਗਏ ਹਨ। ਵੇਖੋ, ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦਾ ਹਾਲ ਦੱਸਦੇ ਹੋਏ ਗਿਆਨੀ ਗਿਆਨ ਸਿੰਘ ਜੀ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਕੀ ਲਿਖਦੇ ਹਨ :

"ਬੁੱਢੇ ਕੇ ਗੁਰਦਿੱਤੇ ਨੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ, ਦੁਸ਼ਟ ਔਰੰਗੇ ਨੇ ਕਲ੍ਹ ਨੂੰ ਸਾਨੂੰ ਭੀ ਏਸੇ ਤਰ੍ਹਾਂ ਮਾਰਨਾ ਹੈ ਜੀਕੂੰ ਸਾਡੇ ਦੋ ਭਾਈ ਮਾਰੇ ਗਏ। ਗੁਰੂ ਜੀ ਵੱਡੇ ਧੀਰਜ ਨਾਲ ਬੋਲੇ, 'ਅਸਾਂ ਤਾਂ ਪਹਿਲੇ ਹੀ ਤੁਹਾਨੂੰ ਕਹਿ ਦਿੱਤਾ ਸੀ ਕਿ ਸਾਡੇ ਨਾਲ ਉਹ ਚੱਲੇ ਜਿਸ ਨੇ ਕਸ਼ਟ ਸਹਾਰ ਕੇ ਧਰਮ ਉੱਤੇ ਕੁਰਬਾਨ ਹੋਣਾ ਹੈ। ਸੋ ਹੁਣ ਭੀ ਜੇ ਤੁਸੀਂ ਜਾਣਾ ਚਾਹੁੰਦੇ ਹੋ, ਚਲੇ ਜਾਓ।' ਉਹਨਾਂ ਆਖਿਆ, 'ਬੇੜੀਆਂ ਸੰਗਲ ਪਏ, ਪਹਿਰੇ ਖੜੇ, ਜੰਦੇ ਲੱਗੇ ਹੋਇਆਂ ਕੀਕੂੰ ਜਾਈਏ।' ਬਚਨ ਹੋਇਆ, ਇਹ ਸ਼ਬਦ ਪੜ੍ਹੋ :

**ਕਾਟੀ ਬੇੜੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸ।**

ਤਦ ਉਹਨਾਂ ਦੇ ਬੰਧਨ ਇਸ ਤੁਕ ਦੇ ਪੜ੍ਹਨ ਕਰਕੇ ਟੁੱਟ ਗਏ, ਤੇ ਪਹਿਰੂ ਸੌਂ ਗਏ, ਦਰਵਾਜ਼ਾ ਖੁਲ੍ਹ ਗਿਆ। ਸਿਖ ਤੁਰੇ ਤਾਂ ਗੁਰੂ ਜੀ ਨੇ ਇਹ ਸਲੋਕ ਉਚਾਰਿਆ :

**ਸੰਗ ਸਖਾ ਸਭਿ ਤਜਿ ਗਏ, ਕੋਊ ਨ ਨਿਬਹਿਓ ਸਾਥਿ।**
**ਕਹੁ ਨਾਨਕ ਇਹ ਬਿਪਤਿ ਮਹਿ, ਟੇਕ ਏਕ ਰਘੁਨਾਥ।੫੫।**

'ਇਹ ਬਚਨ ਸੁਣ ਕੇ ਸਿੱਖਾਂ ਦੇ ਨੇਤਰ ਵਹਿ ਗਏ, ਤੇ ਧੀਰਜ ਆ ਗਿਆ। ਮੁੜ ਗੁਰੂ ਜੀ ਪਾਸ ਆ ਬੈਠੇ। ਫੇਰ ਗੁਰੂ ਸਾਹਿਬ ਬਥੇਰਾ ਆਖ ਰਹੇ, ਪਰ ਉਹ ਨਾ ਗਏ।' "

ਅਗਾਂਹ ਚੱਲ ਕੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਸਤਿਗੁਰੂ ਜੀ ਨੇ ਜੇਲ੍ਹ ਵਿਚੋਂ ਆਪਣੀ ਮਾਤਾ ਜੀ ਨੂੰ ਚਿੱਠੀ ਲਿਖੀ, ਤੇ,

"ਏਸੇ ਪਤ੍ਰਕਾ ਵਿਚ ਦਸਮੇਸ਼ ਜੀ ਦਾ ਨਿਸ਼ਚਾ ਪਰਖਣ ਲਈ ਇਹ ਦੋਹਰਾ ਭੀ ਲਿਖਿਆ ਸੀ :

**ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ।**
**ਕਹੁ ਨਾਨਕ ਅਬ ਓਟ ਹਰਿ, ਗਜ ਜਿਉ ਹੋਹੁ ਸਹਾਇ।੫੩।**

ਏਸ ਦਾ ਉੱਤਰ :

**ਬਲੁ ਹੋਆ ਬੰਧਨ ਛੁਟੇ, ਸਭੁ ਕਿਛੁ ਹੋਤ ਉਪਾਇ।**
**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ।੫੪।**

ਇਹ ਲਿਖ ਕੇ ਦਸਮ ਪਾਤਿਸ਼ਾਹ ਨੇ ਉਸੇ ਘੜੀ ਸਿਖ ਦੇ ਹੱਥ ਨੌਂਵੇਂ ਗੁਰੂ ਪਾਤਿਸ਼ਾਹ ਪਾਸ ਦਿੱਲੀ ਭੇਜ ਦਿੱਤਾ।"

ਅੱਜ-ਕੱਲ੍ਹ ਦੇ ਵਿਦਵਾਨ ਟੀਕਾਕਾਰਾਂ ਨੇ ਭੀ ਸਲੋਕ ਮ: ੯ ਦੇ ਇਹਨਾਂ ਸਲੋਕਾਂ ਬਾਰੇ ਇਉਂ ਲਿਖਿਆ ਹੈ :

"ਕਹਿੰਦੇ ਹਨ ਕਿ ਇਹ ਦੋਹਿਰਾ ਗੁਰੂ ਜੀ ਨੇ ਦਿੱਲੀ ਤੋਂ ਕੈਦ ਦੀ ਹਾਲਤ ਵਿਚ ਲਿਖ ਕੇ ਦਸਮੇਸ਼ ਜੀ ਨੂੰ ਭੇਜਿਆ ਸੀ। ਇਸ ਵਿਚ ਉਹਨਾਂ ਦਾ ਇਰਾਦਾ ਆਪਣੇ ਸਪੁੱਤਰ ਦੇ ਦਿਲ ਦੀ ਤਕੜਾਈ ਨੂੰ ਪਰਖਣ ਦਾ ਸੀ। ਅਗਲੇ ਦੋਹਿਰੇ ਵਿਚ ਦਸਮੇਸ਼ ਜੀ ਵਲੋਂ ਉੱਤਰ ਦਿੱਤਾ ਹੋਇਆ ਹੈ। ਕਈਆਂ ਬੀੜਾਂ (ਜਿਵੇਂ ਭਾਈ ਬੰਨੋ ਵਾਲੀ) ਵਿਚ ਇਸ ਦੇ ਨਾਲ 'ਮਹਲਾ ੧੦' ਦਿੱਤਾ ਹੈ।"

## ਔਕੜਾਂ

ਜੋ ਸੱਜਣ ਆਪਣੇ ਸਤਿਗੁਰੂ ਪਾਤਿਸ਼ਾਹ ਨੂੰ ਪੂਰਨ ਮਹਾਂ ਪੁਰਖ ਸਮਝਦੇ ਹਨ, ਜਿਸ ਵਿਚ ਉਕਾਈ ਦਾ ਕਿਤੇ ਨਾਮ-ਨਿਸ਼ਾਨ ਨਹੀਂ, ਤੇ ਜੋ ਸੱਜਣ 'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ' ਗੁਰ-ਵਾਕ ਅਨੁਸਾਰ ਗੁਰੂ ਪਾਤਿਸ਼ਾਹ ਦੀਆਂ ਜੀਵਨ-ਸਾਖੀਆਂ ਵਿਚੋਂ ਆਪਣੇ ਜੀਵਨ ਦੀ ਅਗਵਾਈ ਲਈ ਕੋਈ ਝਲਕ ਵੇਖਣੀ ਚਾਹੁੰਦੇ ਹਨ, ਉਹਨਾਂ ਨੂੰ ਇਹਨਾਂ ਇਤਿਹਾਸਕਾਰਾਂ ਤੇ ਟੀਕਾਕਾਰਾਂ ਦੇ ਸਾਦਾ ਲਫ਼ਜ਼ਾਂ ਵਿਚ ਬੜੀਆਂ ਔਕੜਾਂ ਆ ਰਹੀਆਂ ਹਨ।

## 'ਬਿਪਤ' ਕਿਵੇਂ ?

ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਖ਼ੁਸ਼ੀ ਨਾਲ ਦੁਖੀਆਂ ਦਾ ਦੁੱਖ ਵੰਡਣ ਹਿਤ ਸ਼ਹੀਦ ਹੋਣ ਲਈ ਦਿੱਲੀ ਗਏ ਸਨ। ਇਹ ਗੱਲ ਸਾਰੇ ਜਹਾਨ ਵਿਚ ਸੂਰਜ ਵਾਂਗ ਰੌਸ਼ਨ ਹੈ। ਪਰ ਉਹਨਾਂ ਦੇ ਸਲੋਕ ਨੰ: ੫੫ 'ਸੰਗ ਸਖਾ' ਨੂੰ ਇਸ ਸਾਖੀ ਵਿਚ ਐਸੇ ਤਰੀਕੇ ਨਾਲ ਦਰਜ ਕੀਤਾ ਗਿਆ ਹੈ, ਜਿਸ ਤੋਂ ਇਹ ਜ਼ਾਹਰ ਹੋ ਰਿਹਾ ਹੈ ਕਿ ਸਤਿਗੁਰੂ ਜੀ ਉਸ ਕੈਦ ਨੂੰ 'ਬਿਪਤ' ਮੰਨ ਰਹੇ ਸਨ, ਤੇ ਉਸ ਨੂੰ ਸਹਾਰਨ ਲਈ ਆਪਣੇ ਸਾਥੀ ਸਿੱਖਾਂ ਦਾ ਆਸਰਾ ਲੋੜਦੇ ਸਨ।

ਕੋਈ ਭੀ ਸਿਖ ਕਦੇ ਇਸ ਸਲੋਕ ਵਿਚੋਂ ਇਹ ਅਰਥ ਕੱਢਣ ਨੂੰ ਤਿਆਰ ਨਹੀਂ ਹੋ ਸਕਦਾ, ਪਰ ਸਾਖੀ ਨੇ ਬਦੋ-ਬਦੀ ਇਹ ਅਰਥ ਬਣਾ ਧਰੇ ਹਨ।

## ਬੰਧਨ ਕਿਵੇਂ ?

ਸਾਖੀ ਦੇ ਦੂਜੇ ਹਿੱਸੇ ਵਿਚ ਸ਼ਰਧਾਵਾਨ ਸਿਖ ਲਈ ਹੋਰ ਭੀ ਵਧੀਕ ਔਖਿਆਈ ਆ ਬਣਦੀ ਹੈ। ਇਤਿਹਾਸਕਾਰ ਤੇ ਟੀਕਾਕਾਰ ਦੋਵੇਂ ਧਿਰ ਲਿਖਦੇ ਹਨ ਕਿ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸਪੁੱਤਰ ਜੀ ਨੂੰ ਪਰਖਣ ਵਾਸਤੇ ਇਹ ਸਲੋਕ 'ਬਲੁ ਛੁਟਕਿਓ' ਲਿਖਿਆ ਸੀ। ਇਸ ਦਾ ਭਾਵ ਇਹ ਨਿਕਲਿਆ ਕਿ ਉਹ ਕੋਈ ਨਿਰਬਲਤਾ ਤੇ ਬੰਧਨਾਂ ਦੀ ਤਕਲੀਫ਼ ਮਹਿਸੂਸ ਨਹੀਂ ਕਰ ਰਹੇ ਸਨ, ਸਿਰਫ਼ ਦਸਮੇਸ਼ ਜੀ ਦਾ ਦਿਲ ਵੇਖਣ ਵਾਸਤੇ ਹੀ ਲਿਖਿਆ ਸੀ। ਜੇ ਇਸ ਸਾਖੀ ਨੂੰ ਸਹੀ ਮੰਨੀਏ ਤਾਂ ਦੂਜੇ ਲਫ਼ਜ਼ਾਂ ਵਿਚ ਕਹਿਣਾ ਪਵੇਗਾ ਕਿ ਸਤਿਗੁਰੂ ਜੀ ਨੇ ਆਪਣੇ ਬਾਰੇ ਜੋ ਕੁਝ ਇਸ ਸਲੋਕ ਵਿਚ ਲਿਖਿਆ ਸੀ, ਉਹ ਠੀਕ ਨਹੀਂ ਸੀ। ਪਰ ਇਹ ਸਲੋਕ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤੇ, ਇਸ ਬਾਰੇ ਕਦੇ ਭੀ ਇਹ ਨਹੀਂ ਚਿਤਵਿਆ ਜਾ ਸਕਦਾ ਕਿ ਸਤਿਗੁਰੂ ਜੀ ਨੇ ਇਹ ਐਵੇਂ ਹੀ ਲਿਖਿਆ ਸੀ। ਤੇ, ਜੇ ਇਹ ਆਖੀਏ ਕਿ ਸਤਿਗੁਰੂ ਜੀ ਨੇ ਜੋ ਕੁਝ ਚਿੱਠੀ ਵਿਚ ਲਿਖਿਆ ਸੀ, ਠੀਕ ਹੀ ਲਿਖਿਆ ਸੀ ਤਾਂ ਅਸੀ ਇਕ ਹੋਰ ਉਪੱਦ੍ਰਵ ਕਰ ਬੈਠਦੇ ਹਾਂ, ਤਾਂ ਅਸੀ ਅੰਞਾਣਪੁਣੇ ਵਿਚ ਇਹ ਮੰਨਦੇ ਹਾਂ ਕਿ ਸਤਿਗੁਰੂ ਜੀ ਕੈਦ ਦੇ ਬੰਧਨਾਂ ਵਿਚ ਆਪਣੇ ਆਪ ਨੂੰ ਔਖੇ ਮਹਿਸੂਸ ਕਰਦੇ ਸਨ, ਤੇ ਕਹਿ ਰਹੇ ਸਨ :

**ਗਜ ਜਿਉ ਹੋਹੁ ਸਹਾਇ।**

## ਗ਼ਲਤ ਸਾਖੀ ਜੋੜੀ ਗਈ

ਪਾਠਕ-ਜਨ ਵੇਖ ਚੁੱਕੇ ਹਨ ਕਿ ਸਲੋਕਾਂ ਦੇ ਨਾਲ ਗ਼ਲਤ ਸਾਖੀ ਜੋੜ ਕੇ ਇਤਿਹਾਸਕਾਰਾਂ ਨੇ ਸਾਡੇ ਦੀਨ-ਦੁਨੀ ਦੇ ਵਾਲੀ ਪਾਤਿਸ਼ਾਹ ਦੇ ਵਿਰੁੱਧ ਉਹੀ ਕੁਹਜਾ ਦੂਸ਼ਣ ਖੜਾ ਕਰ ਦਿੱਤਾ ਹੈ ਜੋ ਭਗਤ ਸਧਨਾ ਜੀ ਦੇ ਸ਼ਬਦ ਨਾਲ ਫ਼ਰਜ਼ੀ ਸਾਖੀ ਲਿਖ ਕੇ ਭਗਤ ਜੀ ਦੇ ਵਿਰੁੱਧ ਲੁਆਇਆ ਹੈ। ਅਸਲ ਗੱਲ ਇਹ ਹੈ ਕਿ ਦਸਮੇਸ਼ ਜੀ ਨੂੰ ਪਰਖਣ ਬਾਰੇ ਸਾਖੀ ਮਨ-ਘੜਤ ਹੈ, ਤੇ, ਭਗਤ ਸਧਨਾ ਜੀ ਬਾਰੇ ਬੁਰਜ ਵਿਚ ਚਿਣੇ ਜਾਣ ਵਾਲੀ ਸਾਖੀ ਭੀ ਬਨਾਵਟੀ ਹੈ।

## ਸਧਨਾ ਵਿਸ਼ਨੂੰ ਉਪਾਸ਼ਕ ਕਿਵੇਂ ?

ਵਿਰੋਧੀ ਸੱਜਣ ਲਿਖਦਾ ਹੈ ਕਿ ਇਸ ਸ਼ਬਦ ਵਿਚ ਭਗਤ ਜੀ ਨੇ ਵਿਸ਼ਨੂੰ ਦੀ ਅਰਾਧਨਾ ਕੀਤੀ ਹੈ। ਮੁਸ਼ਕਲ ਇਹ ਬਣੀ ਪਈ ਹੈ ਕਿ ਜਾਗਦਿਆਂ ਨੂੰ ਕੌਣ ਜਗਾਵੇ। ਨਹੀਂ ਤਾਂ ਜਿਸ ਨੂੰ ਭਗਤ ਜੀ ਸੰਬੋਧਨ ਕਰਦੇ ਹਨ, ਉਸ ਵਾਸਤੇ ਲਫ਼ਜ਼ 'ਜਗਤ-ਗੁਰਾ' ਵਰਤਦੇ ਹਨ। ਕਿਸੇ ਭੀ ਖਿੱਚ-ਘਸੀਟ ਨਾਲ ਇਸ ਲਫ਼ਜ਼ ਦਾ ਅਰਥ 'ਵਿਸ਼ਨੂੰ' ਨਹੀਂ ਕੀਤਾ ਜਾ ਸਕਦਾ। ਲਫ਼ਜ਼ 'ਜਗਤ-ਗੁਰਾ' ਦਾ ਅਰਥ 'ਵਿਸ਼ਨੂੰ' ਕਰਨ ਦਾ ਸਿਰਫ਼ ਇੱਕੋ ਕਾਰਨ ਹੋ ਸਕਦਾ ਹੈ, ਉਹ ਇਹ ਹੈ ਕਿ ਸ਼ਬਦ ਦੀ ਪਹਿਲੀ ਤੁਕ ਵਿਚ ਜਿਸ ਕਹਾਣੀ ਵਲ ਇਸ਼ਾਰਾ ਹੈ ਉਹ ਵਿਸ਼ਨੂੰ ਬਾਰੇ ਹੈ। ਪਰ ਨਿਰਾ ਇਤਨੀ ਗੱਲ ਨਾਲ ਸਧਨਾ ਜੀ ਨੂੰ ਵਿਸ਼ਨੂੰ ਦਾ ਉਪਾਸ਼ਕ ਨਹੀਂ ਕਿਹਾ ਜਾ ਸਕਦਾ।

## ਕਾਹਲੀ ਵਿਚ ਗ਼ਲਤ ਸਿੱਟੇ

ਗੁਰੂ ਤੇਗ ਬਹਾਦਰ ਸਾਹਿਬ ਮਾਰੂ ਰਾਗ ਵਿਚ ਇਕ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਸਿਮਰਨ ਦੀ ਵਡਿਆਈ ਇਉਂ ਕਰਦੇ ਹਨ :

**ਮਾਰੂ ਮਹਲਾ ੯**

**ਹਰਿ ਕੋ ਨਾਮੁ ਸਦਾ ਸੁਖਦਾਈ।**
**ਜਾ ਕਉ ਸਿਮਰਿ ਅਜਾਮਲ ਉਧਰਿਓ,**
**ਗਨਕਾ ਹੂ ਗਤਿ ਪਾਈ।ਰਹਾਉ।**
**ਪੰਚਾਲੀ ਕਉ ਰਾਜ ਸਭਾ ਮੈ, ਰਾਮ ਨਾਮੁ ਸੁਧਿ ਆਈ।**
**ਤਾ ਕੋ ਦੂਖੁ ਹਰਿਓ ਕਰੁਣਾਮੈ, ਅਪਨੀ ਪੈਜ ਬਢਾਈ।੧।**
**ਜਿਹ ਨਰ ਜਸੁ ਕਿਰਪਾਨਿਧਿ ਗਾਇਓ, ਤਾ ਕਉ ਭਇਓ ਸਹਾਈ।**
**ਕਹੁ ਨਾਨਕ ਮੈ ਇਹੀ ਭਰੋਸੈ, ਗਹੀ ਆਨ ਸਰਨਾਈ।੨।੧।**

'ਪੰਚਾਲੀ' ਦ੍ਰੋਪਦੀ ਦਾ ਨਾਂ ਹੈ। ਹਰੇਕ ਹਿੰਦੂ ਜਾਣਦਾ ਹੈ ਕਿ ਦ੍ਰੋਪਦੀ ਨੇ ਦੁਹਸਾਸਨ ਦੀ ਸਭਾ ਵਿਚ ਨਗਨ ਹੋਣ ਤੋਂ ਬਚਣ ਲਈ ਕ੍ਰਿਸ਼ਨ ਜੀ ਦੀ ਅਰਾਧਨਾ ਕੀਤੀ ਸੀ। ਪਰ ਇਸ ਤੋਂ ਇਹ ਸਿੱਟਾ ਨਹੀਂ ਨਿਕਲ ਸਕਦਾ ਕਿ ਇਸ ਸ਼ਬਦ ਵਿਚ ਸਤਿਗੁਰੂ ਕ੍ਰਿਸ਼ਨ-ਭਗਤੀ ਦਾ ਉਪਦੇਸ਼ ਕਰ ਰਹੇ ਹਨ। ਸਧਨਾ ਜੀ ਦਾ 'ਜਗਤ-ਗੁਰਾ' ਭੀ ਵਿਸ਼ਨੂੰ ਨਹੀਂ ਹੈ।

## ਕਹਾਣੀ ਦੀ ਜ਼ਿੰਮੇਵਾਰੀ ਕਹਾਣੀ-ਲੇਖਕਾਂ ਉੱਤੇ

ਸਧਨਾ ਜੀ ਦੇ ਸ਼ਬਦ ਦੀ ਪਹਿਲੀ ਤੁਕ ਵਿਚ ਜਿਸ ਕਹਾਣੀ ਵਲ ਇਸ਼ਾਰਾ ਹੈ, ਉਸ ਸੰਬੰਧੀ ਵਿਰੋਧੀ ਸੱਜਣ ਜੀ ਨੇ ਲਿਖਿਆ ਹੈ:

ਕਾਮਾਰਥੀ ਤੋਂ ਭਾਵ ਉਸ ਸਾਖੀ ਵਲ ਇਸ਼ਾਰਾ ਹੈ ਜਿਸ ਤਰਖਾਣ ਨੇ ਰਾਜੇ ਦੀ ਲੜਕੀ ਦੀ ਖ਼ਾਤਰ ਵਿਸ਼ਨੂੰ ਦਾ ਸੁਆਂਗ ਰਚਿਆ ਸੀ। ਪਰ ਇਹ ਸਾਖੀ ਗੰਦੀ ਹੈ।

ਸਾਡੇ ਕਈ ਟੀਕਾਕਾਰਾਂ ਨੇ ਉਹ ਤਰਖਾਣ ਦੀ ਕਹਾਣੀ ਥੋੜੇ ਥੋੜੇ ਫ਼ਰਕ ਨਾਲ ਇਉਂ ਲਿਖੀ ਹੈ:

ਇਕ ਰਾਜੇ ਦੀ ਲੜਕੀ ਨੇ ਪ੍ਰਣ ਕਰ ਲਿਆ ਸੀ ਕਿ ਮੈਂ ਵਿਸ਼ਨੂੰ ਭਗਵਾਨ ਨਾਲ ਵਿਆਹ ਕਰਾਉਣਾ ਹੈ। ਉਸੀ ਵਕਤ ਇਕ ਤਰਖਾਣ ਦੇ ਪੁੱਤਰ ਨੇ ਉਕਰ ਦਾ ਭੇਖ ਕਰ ਕੇ ਵਿਆਹ ਲਈ। ਕਿਸੇ ਦਿਨ ਉਸ ਰਾਜੇ ਤੇ ਕੋਈ ਹੋਰ ਰਾਜਾ ਚੜ੍ਹ ਕੇ ਆਇਆ, ਇਹ ਗੱਲ ਸੁਣ ਕੇ ਉਹ ਪਖੰਡੀ ਤਰਖਾਣ ਨੱਸ ਗਿਆ, ਅਤੇ ਦੇਵਨੇਤ ਨਾਲ ਵਾਹਿਗੁਰੂ ਨੇ ਇਸ ਰਾਜ ਦੀ ਜਿੱਤ ਕੀਤੀ। ਤਿਸ ਪਰਥਾਇ ਹਿੰਦੂ ਮਤ ਦੀ ਸਾਖੀ ਲੈ ਕੇ ਸਧਨਾ ਜੀ ਕਹਿੰਦੇ ਹਨ। ਦੇਖੋ ਸ਼ਿਵਨਾਥ ਕ੍ਰਿਤ *ਪੰਚ ਤੰਤ੍ਰ* ਦਾ ਪਹਿਲਾ ਤੰਤ੍ਰ, ੫ ਕਥਾ, ੬੩ ਤੋਂ ਲੈ ਕੇ ੭੦ ਤਕ। ਕਈ ਨ੍ਰਿਪ-ਕੰਨਿਆ ਮੀਰਾਂਬਾਈ ਦੀ ਸਾਖੀ ਲਾਉਂਦੇ ਹਨ ਅਤੇ ਆਖਦੇ ਹਨ, ਉਸ ਪਾਸ ਗਿਰਧਰ ਸਾਂਗ ਧਾਰ ਕੇ ਆਇਆ ਸੀ।

ਇੱਥੇ ਕਹਾਣੀ ਦੇ ਗੰਦੇ ਹੋਣ ਨਾਲ ਵਿਰੋਧੀ ਸੱਜਣ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ। ਕਹਾਣੀ ਵਿਚ ਠੱਗੀ ਤਾਂ ਜ਼ਰੂਰ ਹੈ, ਇਸਨੂੰ ਗੰਦੀ ਨਹੀਂ ਕਿਹਾ ਜਾ ਸਕਦਾ। ਇਸ ਦੇ ਟਾਕਰੇ 'ਤੇ ਦੇਖੋ ਇੰਦਰ ਦੇਵਤੇ ਦੀ ਉਹ ਕਹਾਣੀ ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਕ ਸਲੋਕ ਵਿਚ ਇਉਂ ਕੀਤਾ ਹੈ:

**ਸਹੰਸਰ ਦਾਨ ਦੇ ਇੰਦਰ ਰੁਆਇਆ।**

ਪਰ ਅਜਿਹੀ ਦਲੀਲ ਪੇਸ਼ ਕਰ ਕੇ ਅਸੀ ਅਸਲ ਮਜ਼ਮੂਨ ਤੋਂ ਲਾਂਭੇ ਜਾ ਰਹੇ ਹਾਂ। ਇਨ੍ਹਾਂ ਕਹਾਣੀਆਂ ਦੇ ਗੰਦੇ ਹੋਣ ਜਾਂ ਨਾ ਹੋਣ ਦੀ ਜ਼ਿੰਮੇਵਾਰੀ ਸਧਨਾ ਜੀ ਜਾਂ ਗੁਰੂ ਨਾਨਕ ਸਾਹਿਬ ਉੱਤੇ ਨਹੀਂ ਆ ਸਕਦੀ। ਹਿੰਦੂ ਦੇਵਤਿਆਂ ਦੀਆਂ ਇਹ ਕਹਾਣੀਆਂ ਹਿੰਦੂ ਜਨਤਾ ਵਿਚ ਆਮ ਪ੍ਰਚਲਤ ਹਨ।

**ਸ਼ਬਦ ਦਾ ਭਾਵ**

ਸਧਨਾ ਜੀ ਦਾ ਸ਼ਬਦ ਤਾਂ ਸੌਖਾ ਹੀ ਹੈ, ਪਰ ਪਾਠਕ ਸੱਜਣਾਂ ਦੀ ਸਹੂਲਤ ਵਾਸਤੇ ਉਸ ਦਾ ਅਰਥ ਭੀ ਦਿੱਤਾ ਜਾਂਦਾ ਹੈ:

***ਅਰਥ :*** ਹੇ ਜਗਤ ਦੇ ਗੁਰੂ ਪ੍ਰਭੂ ! ਜੇ ਮੇਰੇ ਪਿਛਲੇ ਕੀਤੇ ਕਰਮਾਂ ਦਾ ਫਲ ਨਾਸ ਨਾ ਹੋਇਆ (ਭਾਵ, ਜੇ ਮੈਂ ਪਿਛਲੇ ਕੀਤੇ ਮੰਦ-ਕਰਮਾਂ ਦੇ ਸੰਸਕਾਰਾਂ ਅਨੁਸਾਰ ਹੁਣ ਭੀ ਮੰਦੇ ਕਰਮ ਕਰੀ ਗਿਆ) ਤਾਂ ਤੇਰੀ ਸ਼ਰਨ ਆਉਣ ਦਾ ਕੀ ਗੁਣ ਹੋਵੇਗਾ ? ਸ਼ੇਰ ਦੀ ਸ਼ਰਨ ਪੈਣ ਦਾ ਕੀ ਲਾਭ, ਜੇ ਫਿਰ ਭੀ ਗਿੱਦੜ ਹੀ ਖਾ ਜਾਏ ? ।ਰਹਾਉ।

ਹੇ ਪ੍ਰਭੂ ! ਤੂੰ ਉਸ ਕਾਮੀ ਤੇ ਖ਼ੁਦ-ਗਰਜ਼ ਬੰਦੇ ਦੀ ਭੀ ਲਾਜ ਰੱਖੀ ਜਿਸ ਨੇ ਇਕ ਰਾਜੇ ਦੀ ਲੜਕੀ ਦੀ ਖ਼ਾਤਰ (ਧਰਮ ਦਾ) ਭੇਖ ਧਾਰਿਆ ਸੀ।੧।

ਪਪੀਹਾ ਜਲ ਦੀ ਇਕ ਬੂੰਦ ਵਾਸਤੇ ਦੁਖੀ ਹੁੰਦਾ ਹੈ (ਤੇ ਕੂਕਦਾ ਹੈ, ਪਰ ਉਡੀਕ ਵਿਚ ਹੀ) ਜੇ ਉਸ ਦੀ ਜਿੰਦ ਚਲੀ ਜਾਏ ਤਾਂ ਫਿਰ ਉਸ ਨੂੰ (ਪਾਣੀ ਦਾ) ਸਮੁੰਦਰ ਭੀ ਮਿਲੇ ਤਾਂ ਉਸ ਦੇ ਕਿਸੇ ਕੰਮ ਨਹੀਂ ਆ ਸਕਦਾ। ਤਿਵੇਂ, ਹੇ ਪ੍ਰਭੂ ! ਜੇ ਤੇਰੇ ਨਾਮ-ਅੰਮ੍ਰਿਤ ਦੀ ਬੂੰਦ ਖੁਣੋਂ ਮੇਰੀ ਜਿੰਦ ਵਿਕਾਰਾਂ ਵਿਚ ਮਰ ਹੀ ਗਈ ਤਾਂ ਫਿਰ ਤੇਰੀ ਮਿਹਰ ਦਾ ਸਮੁੰਦਰ ਮੇਰਾ ਕੀ ਸੁਆਰੇਗਾ ?—।੨।

(ਤੇਰੀ ਮਿਹਰ ਨੂੰ ਉਡੀਕ ਉਡੀਕ ਕੇ) ਮੇਰੀ ਜਿੰਦ ਥੱਕੀ ਹੋਈ ਹੈ, (ਵਿਕਾਰਾਂ ਵਿਚ) ਡੋਲ ਰਹੀ ਹੈ, ਇਸ ਨੂੰ ਕਿਸ ਤਰ੍ਹਾਂ (ਵਿਕਾਰਾਂ ਵਲੋਂ) ਰੋਕਾਂ ? ਹੇ ਪ੍ਰਭੂ ! ਜੇ ਮੈਂ (ਵਿਕਾਰਾਂ ਦੇ ਸੁਮੰਦਰ ਵਿਚ) ਡੁੱਬ ਹੀ ਗਿਆ ਤੇ ਪਿਛੋਂ ਤੇਰੀ ਬੇੜੀ ਮਿਲੀ, ਤਾਂ ਦੱਸ, ਉਸ ਬੇੜੀ ਵਿਚ ਮੈਂ ਕਿਸ ਨੂੰ ਚੜ੍ਹਾਵਾਂਗਾ ?—।੩।

ਹੇ ਪ੍ਰਭੂ ! ਮੇਰੀ ਕੋਈ ਪਾਇਆਂ ਨਹੀਂ (ਕਿ ਮੈਂ ਆਪਣੇ ਉੱਦਮ ਨਾਲ ਵਿਕਾਰਾਂ ਤੋਂ ਬਚ ਸਕਾਂ), (ਤੈਥੋਂ ਬਿਨਾ) ਮੇਰਾ ਹੋਰ ਕੋਈ ਆਸਰਾ (ਭੀ) ਨਹੀਂ (ਜੋ ਮੈਨੂੰ ਬਚਾ ਸਕੇ)। (ਇਹ ਮਨੁੱਖਾ ਜਨਮ ਹੀ ਮੇਰੀ ਲਾਜ ਰੱਖਣ ਦਾ ਸਮਾ ਹੈ। ਮੈਂ ਸਧਨਾ ਤੇਰਾ ਦਾਸ ਹਾਂ), ਮੇਰੀ ਲਾਜ ਰੱਖ (ਤੇ ਵਿਕਾਰਾਂ ਦੇ ਸਮੁੰਦਰ ਵਿਚ ਡੁੱਬਣ ਤੋਂ ਮੈਨੂੰ ਬਚਾ ਲੈ)—।੪।

ਹੁਣ ਤਕ ਦੀ ਵਿਚਾਰ ਵਿਚ ਅਸੀ ਇਸ ਨਤੀਜੇ 'ਤੇ ਅਪੜੇ ਹਾਂ ਕਿ:

੧. ਭਗਤ ਜੀ ਇਸ ਸ਼ਬਦ ਰਾਹੀਂ ਵਿਕਾਰਾਂ ਤੋਂ ਬਚਣ ਲਈ ਪਰਮਾਤਮਾ ਅੱਗੇ ਅਰਜ਼ੋਈ ਕਰ ਰਹੇ ਹਨ।

੨. ਵਿਸ਼ਨੂੰ-ਪੂਜਾ ਦਾ ਇੱਥੇ ਕੋਈ ਜ਼ਿਕਰ ਨਹੀਂ ਹੈ।

੩. ਨਾ ਹੀ ਜਾਨ-ਬਖ਼ਸ਼ੀ ਲਈ ਇੱਥੇ ਕੋਈ ਤਰਲੇ ਹਨ; ਸਾਖੀ ਮਨ-ਘੜਤ ਹੈ।

੪. ਸਧਨਾ ਜੀ ਮੁਸਲਮਾਨ ਨਹੀਂ ਸਨ, ਹਿੰਦੂ-ਘਰ ਦੇ ਜੰਮੇ-ਪਲੇ ਸਨ।

**ਸਲੋਕ ਮ: ੯ ਦਾ ਭਾਵ**

ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਉਪਰਲੇ ਸਲੋਕਾਂ ਦਾ ਭਾਵ :

ਮਾਇਕ ਮੋਹ ਦੇ ਬੰਧਨਾਂ ਵਿਚ ਫਸੇ ਮਨੁੱਖ ਦੇ ਅੰਦਰ ਆਪਣੇ ਉੱਦਮ ਨਾਲ ਮਾਇਆ ਦਾ ਟਾਕਰਾ ਕਰਨ ਦਾ ਬਲ ਨਹੀਂ ਰਹਿੰਦਾ। ਪਰਮਾਤਮਾ ਦੇ ਦਰ 'ਤੇ ਅਰਜ਼ੋਈ ਹੀ ਮਦਦ ਕਰ ਸਕਦੀ ਹੈ।੫੩।

ਜਦੋਂ ਮਨੁੱਖ ਪ੍ਰਭੂ-ਦਰ 'ਤੇ ਅਰਦਾਸ ਕਰਨੀ ਸ਼ੁਰੂ ਕਰਦਾ ਹੈ, ਤਾਂ ਉਸ ਦਾ ਆਤਮਾ ਮਾਇਆ ਦੇ ਟਾਕਰੇ 'ਤੇ ਬਲਵਾਨ ਹੋਣ ਲੱਗ ਪੈਂਦਾ ਹੈ। ਉਸ ਵੇਲੇ ਮਨੁੱਖ ਨੂੰ ਇਹ ਸਮਝ ਭੀ ਆਉਣ ਲੱਗ ਪੈਂਦੀ ਹੈ ਕਿ ਮਾਇਆ ਨੂੰ ਪੈਦਾ ਕਰਨ ਵਾਲਾ ਪਰਮਾਤਮਾ ਆਪ ਹੀ ਜੀਵ ਨੂੰ ਇਸ ਦੇ ਮੋਹ ਤੋਂ ਬਚਾਂਦਾ ਹੈ।੫੪।

ਜਿਨ੍ਹਾਂ ਸੰਬੰਧੀਆਂ ਦੀ ਸੇਵਾ ਕਰਨ ਵਾਸਤੇ ਮਾਇਆ ਕਮਾਂਦਾ ਕਮਾਂਦਾ ਮਨੁੱਖ ਮਾਇਆ ਦੇ ਮੋਹ ਦੇ ਜਾਲ ਵਿਚ ਫਸ ਜਾਂਦਾ ਹੈ, ਉਹ ਭੀ ਇਸ ਨੂੰ ਤਰਸ-ਜੋਗ ਨੀਵੀਂ ਆਤਮਕ ਦਸ਼ਾ ਵਿਚੋਂ ਬਚਾ ਨਹੀਂ ਸਕਦੇ।੫੫।



# ਮਾਂ ਦੇ ਗਿਲੇ

## ਕਿ

# ਸਤਸੰਗ ਦੀ ਵਡਿਆਈ

**ਆਸਾ ਕਬੀਰ ਜੀ**

**ਮੇਰੀ ਬਹੁਰੀਆ ਕੋ ਧਨੀਆ ਨਾਉ।**
**ਲੇ ਰਾਖਿਓ ਰਾਮ ਜਨੀਆ ਨਾਉ।੧।**
**ਇਨ੍ ਮੁੰਡੀਅਨ ਮੇਰਾ ਘਰੁ ਧੁੰਧਰਾਵਾ।**
**ਬਿਟਵਹਿ ਰਾਮ ਰਮਊਆ ਲਾਵਾ।ਰਹਾਉ।**
**ਕਹਤ ਕਬੀਰ ਸੁਨਹੁ ਮੇਰੀ ਮਾਈ।**
**ਇਨ ਮੁੰਡੀਅਨ ਮੇਰੀ ਜਾਤਿ ਗਵਾਈ।੨।੩।੩੩।**

*ਨੋਟ :* ਇਸ ਸ਼ਬਦ ਦੇ ਅਰਥ ਕਰਨ ਦੇ ਸੰਬੰਧ ਵਿਚ ਵਿਦਵਾਨ ਸੱਜਣ ਇਉਂ ਲਿਖਦੇ ਹਨ :

(੧) ਇਸ ਸ਼ਬਦ ਦੀਆਂ ਪਹਿਲੀਆਂ ਚਾਰ ਤੁਕਾਂ ਕਬੀਰ ਜੀ ਦੀ ਮਾਂ ਵਲੋਂ ਹਨ, ਪਿਛਲੀਆਂ ਦੋ ਕਬੀਰ ਜੀ ਵਲੋਂ ਉੱਤਰ ਹੈ। ਪੂਰਬ ਵਿਚ ਠਾਕਰਾਂ ਨਾਲ ਵਿਆਹੀਆਂ ਹੋਈਆਂ ਮੰਦਰਾਂ ਵਿਚ ਰਹਿੰਦੀਆਂ ਇਸਤ੍ਰੀਆਂ ਨੂੰ ਰਮਜਨੀਆਂ ਕਹਿੰਦੇ ਹਨ। ਇਹ ਇਸਤ੍ਰੀਆਂ ਵੇਸਵਾ ਦਾ ਹੀ ਕੰਮ ਕਰਦੀਆਂ ਹਨ। ਸਾਧੂ ਤਾਂ ਕਬੀਰ ਜੀ ਦੀ ਵਹੁਟੀ ਨੂੰ 'ਰਾਮਜਨੀਆ' ਅਰਥਾਤ ਭਗਤਣੀ ਕਹਿ ਕੇ ਬੁਲਾਂਦੇ ਹਨ, ਪਰ ਕਬੀਰ ਜੀ ਦੀ ਮਾਂ 'ਰਾਮਜਨੀਆ' ਦਾ ਦੂਜਾ ਅਰਥ ਸਮਝ ਕੇ ਦੁਖੀ ਹੁੰਦੀ ਸੀ।

(੨) ਜੋ ਤਬਦੀਲੀ ਘਰ ਵਿਚ ਆ ਗਈ, ਉਹ ਕਬੀਰ ਜੀ ਦੀ ਮਾਤਾ ਨੂੰ ਪਸੰਦ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਰਦਾ ਰੂਹਾਂ ਨੂੰ ਜਿਵਾਣ ਲਈ ਸਮਰੱਥ ਹੈ। ਜੀਊਂਦੇ ਲੋਕ ਹੀ ਹੋਰਨਾਂ ਨੂੰ ਜਿਵਾਲ ਸਕਦੇ ਹਨ। 'ਜੀਵਤੇ ਕਉ ਜੀਵਤਾ ਮਿਲੈ' ਵਾਕ ਅਨੁਸਾਰ ਜੀਊਂਦਿਆਂ ਦੀ ਬਾਣੀ ਵਿਚ ਜੀਊਂਦਿਆਂ ਦੀ ਹੀ ਬਾਣੀ ਰਲ ਸਕਦੀ ਹੈ। ਕਬੀਰ ਜੀ ਦੀ ਮਾਂ ਦੀ ਉਚਾਰੀ ਹੋਈ ਕਿਸੇ ਕਵਿਤਾ ਨੂੰ ਇਹਨਾਂ ਹੰਸ-ਉਡਾਰੀਆਂ ਵਿਚ ਕਿਤੇ ਥਾਂ ਨਹੀਂ ਮਿਲ ਸਕਦੀ। ਭਲਾ ਕੱਚੀਆਂ ਗੱਲਾਂ ਦਾ ਇੱਥੇ ਕੀ ਕੰਮ ? ਇਸ ਸ਼ਬਦ ਵਿਚ ਕਬੀਰ ਜੀ ਤੋਂ ਬਿਨਾ ਕਿਸੇ ਹੋਰ ਦੇ ਬੋਲ ਨਹੀਂ ਹੋ ਸਕਦੇ।

ਇਕ ਗੱਲ ਹੋਰ ਭੀ ਸੋਚਣ ਵਾਲੀ ਹੈ। ਕਬੀਰ ਜੀ ਦੀ ਵਹੁਟੀ ਦਾ ਨਾਂ 'ਲੋਈ' ਸੀ। ਪਰ ਇਹ 'ਧਨੀਆ' ਕੌਣ ਆ ਗਈ ? ਕੀ ਭਗਤ ਕਬੀਰ ਜੀ ਦੀਆਂ ਦੋ ਵਹੁਟੀਆਂ ਸਨ ? ਜਦੋਂ ਇਸ ਧੁਰੋਂ ਆਈ ਬਾਣੀ ਨੂੰ ਸਾਖੀਆਂ ਦੇ ਆਸਰੇ ਹੀ ਸਮਝਣ 'ਤੇ ਆ ਟਿਕੀਏ, ਤਾਂ ਫਿਰ ਕਈ ਕਹਾਣੀਆਂ ਬਣਨ ਲੱਗ ਪੈਂਦੀਆਂ ਹਨ। ਸੰਨ ੧੯੨੪ ਦਾ ਜ਼ਿਕਰ ਹੈ, ਮੈਂ ਤਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੀਤ ਸਕੱਤਰ ਸਾਂ। ਅੰਮ੍ਰਿਤਸਰ ਸ਼ਹਿਰ ਵਿਚ ਵੱਸਦੇ ਇਕ ਪੁਰਾਣੇ ਗੁਰਸਿੱਖ ਪਰਚਾਰਕ ਨਾਲ ਮੇਰੀ ਸਾਂਝ ਬਣ ਗਈ। ਆਪਣੇ ਵੇਲੇ ਦੇ ਉਹ ਇਕ ਚੰਗੇ ਵਿਦਵਾਨ ਸੱਜਣ ਸਨ। ਇਕ ਦਿਨ ਮੈਨੂੰ ਉਹ ਕਹਿਣ ਲੱਗੇ ਕਿ ਕਬੀਰ ਜੀ ਨੇ ਦੋ ਵਿਆਹ ਕੀਤੇ ਸਨ, ਪਹਿਲੀ ਬਦ-ਸ਼ਕਲ ਕੁਲੱਛਣੀ ਸੀ, ਉਸ ਨੂੰ ਉਹਨਾਂ ਤਲਾਕ ਦੇ ਦਿੱਤਾ ਸੀ। ਮੈਂ ਉਸ ਵਿਦਵਾਨ ਸੱਜਣ ਦੇ ਮੂੰਹ ਵਲ ਤੱਕਣ ਲੱਗ ਪਿਆ। ਉਹਨਾਂ ਝੱਟ ਕਬੀਰ ਜੀ ਦਾ ਇਹ ਸ਼ਬਦ ਸੁਣਾਇਆ :

**ਪਹਿਲੀ ਕਰੂਪਿ ਕੁਜਾਤਿ ਕੁਲਖਣੀ, ਸਾਹੁਰੈ ਪੇਈਐ ਬੁਰੀ॥.....**
**ਲਹੁਰੀ ਸੰਗਿ ਭਈ ਅਬ ਮੇਰੈ, ਜੇਠੀ ਅਉਰੁ ਧਰਿਓ॥੩੨॥**

ਸ਼ੋਕ ! ਅਸੀ ਕਦੇ ਗੁਰਬਾਣੀ ਦੀ ਸਹੀ ਸੂਝ ਪੈਦਾ ਕਰਨ ਨੂੰ ਭੀ ਸਿਖ ਧਰਮ ਦੇ ਪਰਚਾਰ ਦਾ ਇਕ ਬਹੁਤ ਜ਼ਰੂਰੀ ਅੰਗ ਸਮਝਦੇ।

ਅੱਜ ਦੀ ਵਿਚਾਰ ਵਾਲੇ ਇਸ ਸ਼ਬਦ ਨੰ: ੩੩ ਵਿਚ ਵਰਤੇ ਹੋਏ ਲਫ਼ਜ਼ 'ਮਾਈ, ਬਿਟਵਹਿ, ਬਹੁਰੀਆ' ਨੂੰ ਪਕੜ ਕੇ ਨਿਰਾ ਕਹਾਣੀਆਂ ਦਾ ਆਸਰਾ ਲੈਣ ਵਾਲਿਆਂ ਨੇ ਤੁਰਤ ਕਹਾਣੀ ਘੜ ਲਈ ਕਿ ਕਬੀਰ ਜੀ ਦੀ ਮਾਂ ਲਫ਼ਜ਼ 'ਰਾਮਜਨੀਆ' ਤੋਂ ਗੁੱਸੇ ਹੋ ਰਹੀ ਹੈ। ਬੱਸ ! ਫਿਰ ਕੀ ਸੀ ? ਚਲ ਸੋ ਚਲ।

ਪਰ ਪਾਠਕ ਸੱਜਣੋਂ ! ਤੁਸੀ ਜਾਣਦੇ ਹੋ ਕਿ ਲਫ਼ਜ਼ 'ਮਾਈ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਸ਼ਬਦਾਂ ਵਿਚ ਆਇਆ ਹੈ, ਅਤੇ ਪਿਆਰ ਤੇ ਬਿਰਹੋਂ ਦੇ ਵਲਵਲੇ

ਦੀ ਟੋਹ ਦੱਸਦਾ ਹੈ।

ਤੇ, ਲਫ਼ਜ਼ 'ਬਹੁਰੀਆ' ਕਬੀਰ ਜੀ ਨੇ ਇਸੇ ਰਾਗ ਦੇ ਸ਼ਬਦ ਨੰ: ੩੧ ਵਿਚ ਆਪਣੇ ਵਾਸਤੇ ਵਰਤਿਆ ਹੈ:

**ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ।**

ਕਬੀਰ ਜੀ ਦੀ ਇਸ ਆਪਣੇ ਮੂੰਹੋਂ ਉਚਾਰੀ ਹੋਈ ਗਵਾਹੀ ਦੇ ਹੁੰਦਿਆਂ ਕਿਸੇ ਹੋਰ ਕਹਾਣੀ ਦੀ ਲੋੜ ਨਹੀਂ ਪੈਂਦੀ। ਇਹ ਫ਼ਰਜ਼ ਕਰ ਕੇ ਕਿ ਇਹ ਬੋਲ ਕਬੀਰ ਜੀ ਦੀ ਮਾਂ ਦੇ ਉਚਾਰੇ ਹੋਏ ਹਨ, ਲਫ਼ਜ਼ 'ਬਹੁਰੀਆ' ਦਾ ਅਰਥ 'ਨੂੰਹ' ਕਰਨਾ ਭੀ ਉੱਕਾ ਹੀ ਗ਼ਲਤ ਹੈ, ਉਸ ਦੀ ਨੂੰਹ ਦਾ ਨਾਂ 'ਲੋਈ' ਸੀ, 'ਧਨੀਆ' ਨਹੀਂ।

ਲਫ਼ਜ਼ 'ਬਿਟਵਹਿ' ਨੇ ਕਹਾਣੀ ਘੜਨ ਵਿਚ ਤਾਂ ਹੋਰ ਮਦਦ ਦਿੱਤੀ। ਪਰ ਸਤਿਗੁਰੂ ਨਾਨਕ ਦੇਵ ਜੀ ਨੇ ਭੀ ਮਨ ਨੂੰ ਬਾਲਕ ਆਖਿਆ ਹੈ:

**ਰਾਜਾ ਬਾਲਕੁ, ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ।**

*(ਬਸੰਤੁ ਮ: ੧)*

ਆਓ, ਹੁਣ ਕਹਾਣੀਆਂ ਦੀ ਟੇਕ ਛੱਡ ਕੇ ਵਿਆਕਰਣ ਅਨੁਸਾਰ ਲਫ਼ਜ਼ ਲਫ਼ਜ਼ ਦੇ ਅਰਥ ਕਰੀਏ:

***ਪਦ ਅਰਥ:*** ਬਹੁਰੀਆ—ਅੰਞਾਣ ਵਹੁਟੀ, ਮੇਰੀ ਅੰਞਾਣ ਜਿੰਦ ਰੂਪ ਵਹੁਟੀ। ਕੋ—ਦਾ। ਧਨੀਆ—ਧਨ ਵਾਲੀ, ਧਨ ਨਾਲ ਪਿਆਰ ਕਰਨ ਵਾਲੀ, ਮਾਇਆ ਨਾਲ ਮੋਹ ਕਰਨ ਵਾਲੀ। ਲੇ—ਲੈ ਕੇ, ਆਪਣੇ ਅਸਰ ਹੇਠ ਲਿਆ ਕੇ। ਰਾਮਜਨੀਆ—ਰਾਮ ਦੀ ਦਾਸੀ, ਪਰਮਾਤਮਾ ਦੀ ਭਗਤਣੀ।੧।

ਇਨ—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ)। ਮੁੰਡੀਅਨ—ਸਾਧੂਆਂ ਨੇ, ਸਤਸੰਗੀਆਂ ਨੇ। ਮੇਰਾ ਘਰੁ—ਉਹ ਘਰ ਜਿਸ ਵਿਚ 'ਮੇਰੀ ਧਨੀਆ' ਰਹਿੰਦੀ ਸੀ, ਉਹ ਹਿਰਦਾ-ਰੂਪ ਘਰ ਜਿਸ ਵਿਚ ਮਾਇਆ ਨਾਲ ਮੋਹ ਕਰਨ ਵਾਲੀ ਜਿੰਦ ਵੱਸਦੀ ਸੀ। ਧੁੰਧਰਾਵਾ—ਧੁੰਧ ਵਾਲਾ ਕਰ ਦਿੱਤਾ ਹੈ, ਉਜਾੜ ਦਿੱਤਾ ਹੈ, ਮਿੱਟੀ ਵਿਚ ਮਿਲਾ ਦਿੱਤਾ ਹੈ, ਨਾਸ ਕਰ ਦਿੱਤਾ ਹੈ। ਬਿਟਵਹਿ—ਮੇਰੇ ਅੰਞਾਣ ਬੇਟੇ ਨੂੰ, ਮੇਰੇ ਅੰਞਾਣ ਬਾਲ ਨੂੰ, ਮੇਰੇ ਅੰਞਾਣ ਮਨ ਨੂੰ (ਨੋਟ—ਲਫ਼ਜ਼ 'ਬੇਟਾ' ਅਤੇ 'ਬਿਟਵਹਿ' ਵਿਚ ਫ਼ਰਕ ਹੈ। 'ਬਿਟਵਾ' ਦਾ ਅਰਥ ਹੈ 'ਅੰਞਾਣ ਬੇਟਾ')। ਰਮਊਆ—ਰਾਮ ਸਿਮਰਨ ਦੀ ਬਾਣ। ਲਾਵਾ—ਲਾਇਆ, ਲਾ ਦਿੱਤਾ।ਰਹਾਉ।

ਜਾਤਿ—ਨੀਵੀਂ ਜਾਤਿ। ਗਵਾਈ—ਮੁਕਾ ਦਿੱਤੀ ਹੈ।੨।

***ਅਰਥ :*** ਮੇਰੀ ਜਿੰਦੜੀ-ਰੂਪ ਵਹੁਟੀ ਪਹਿਲਾਂ ਧਨ ਦੀ ਪਿਆਰੀ ਅਖਵਾਂਦੀ ਸੀ (ਭਾਵ, ਮੇਰੀ ਜਿੰਦ ਪਹਿਲਾਂ ਮਾਇਆ ਨਾਲ ਪਿਆਰ ਕਰਿਆ ਕਰਦੀ ਸੀ)। (ਮੇਰੇ ਸਤਸੰਗੀਆਂ ਨੇ ਇਸ ਜਿੰਦ ਨੂੰ ਆਪਣੇ ਅਸਰ ਹੇਠ ਲਿਆ ਕੇ ਇਸ ਦਾ ਨਾਂ ਰਾਮ-ਦਾਸੀ ਰੱਖ ਦਿੱਤਾ (ਭਾਵ, ਇਸ ਜਿੰਦ ਨੂੰ ਪਰਮਾਤਮਾ ਦੀ ਦਾਸੀ ਅਖਵਾਣ ਜੋਗਾ ਬਣਾ ਦਿੱਤਾ)।੧।

ਇਹਨਾਂ ਸਤਸੰਗੀਆਂ ਨੇ ਮੇਰਾ (ਉਹ) ਘਰ ਉਜਾੜ ਦਿੱਤਾ ਹੈ, ਜਿਸ ਵਿਚ ਮਾਇਆ ਨਾਲ ਮੋਹ ਕਰਨ ਵਾਲੀ ਜਿੰਦ ਰਹਿੰਦੀ ਸੀ। (ਕਿਉਂਕਿ ਹੁਣ ਇਹਨਾਂ) ਮੇਰੇ ਅੰਞਾਣੇ ਮਨ ਨੂੰ ਪਰਮਾਤਮਾ ਦੇ ਸਿਮਰਨ ਦੀ ਚੇਟਕ ਲਾ ਦਿੱਤੀ ਹੈ।ਰਹਾਉ।

ਕਬੀਰ ਆਖਦਾ ਹੈ—ਹੇ ਮੇਰੀ ਮਾਂ! ਸੁਣ, ਇਹਨਾਂ ਸਤਸੰਗੀਆਂ ਨੇ ਮੇਰੀ (ਨੀਵੀਂ) ਜਾਤਿ ਭੀ ਮੁਕਾ ਦਿੱਤੀ ਹੈ (ਹੁਣ ਲੋਕ ਮੈਨੂੰ ਸ਼ੂਦਰ ਜਾਣ ਕੇ ਉਹ ਸ਼ੂਦਰਾਂ ਵਾਲਾ ਸਲੂਕ ਨਹੀਂ ਕਰਦੇ)।੨।੩।੩੩।



# ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ

੩੦ ਜਨਵਰੀ ੧੯੪੩ (ਛਨਿਛਰਵਾਰ) ਨੂੰ ਮੈਂ ਸ਼ਹਿਰੋਂ (ਸ੍ਰੀ ਅੰਮ੍ਰਿਤਸਰ ਤੋਂ) ਵਾਪਸ ਖ਼ਾਲਸਾ ਕਾਲਜ ਵਿਚ ਲੌਂਢੇ ਵੇਲੇ ੪ ਵਜੇ ਅੱਪੜਿਆ। ਮੇਰੇ ਕੁਆਟਰ ਦੇ ਸਾਹਮਣੇ ਦੋ ਮੁਸਲਮਾਨ ਵੀਰ ਮੇਰੀ ਉਡੀਕ ਵਿਚ ਬੈਠੇ ਸਨ। ਉਹਨਾਂ ਦੇ ਪਾਸ 'ਜਪੁਜੀ' ਦਾ ਇਕ ਗੁਟਕਾ ਉਰਦੂ ਅੱਖਰਾਂ ਵਿਚ ਸੀ ਅਤੇ ਉਸ ਵਿਚੋਂ ਉਹ ਪਉੜੀ ਨੰ: ੨੧ ਦੇ ਅਰਥ ਕਰਨੇ ਚਾਹੁੰਦੇ ਸਨ। ਮੈਂ ਆਪਣੀ ਯਾਦ ਨੂੰ ਤਾਜ਼ਾ ਕਰਨ ਲਈ 'ਜਪੁਜੀ' ਦਾ ਕੀਤਾ ਹੋਇਆ ਆਪਣਾ ਟੀਕਾ ਕੱਢ ਲਿਆਇਆ ਤੇ ਪਉੜੀ ਨੰ: ੨੧ 'ਤੇ ਵਿਚਾਰ ਸ਼ੁਰੂ ਹੋਈ।

ਇਸ ਪਉੜੀ ਦੀਆਂ ਸਿਰਫ਼ ਦੋ ਤੁਕਾਂ ਹੀ ਐਸੀਆਂ ਹਨ ਜਿਨ੍ਹਾਂ ਦੀ ਸਹੀ ਵਾਕਫ਼ੀਅਤ ਦੀ ਉਹਨਾਂ ਨੂੰ ਲੋੜ ਸੀ, ਜਾਂ ਇਉਂ ਕਹਿ ਲਵੋ ਕਿ ਜੋ ਖ਼ਿਆਲ ਉਹਨਾਂ ਨੇ ਇਹਨਾਂ ਤੁਕਾਂ ਬਾਰੇ ਬਣਾਇਆ ਹੋਇਆ ਸੀ ਉਸ ਦੀ ਤਸਦੀਕ ਕਰਨਾ ਚਾਹੁੰਦੇ ਸਨ। ਉਹ ਤੁਕਾਂ ਇਹ ਹਨ :

**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ।**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ।**

ਇਨ੍ਹਾਂ ਤੁਕਾਂ ਦਾ ਵਿਆਕਰਣ ਅਨੁਸਾਰ ਸਾਰਾ ਅਰਥ ਮੇਰੇ ਲਿਖੇ ਟੀਕੇ ਵਿਚ ਦਿੱਤਾ ਗਿਆ ਹੈ, ਜੋ ਇਸ ਲੇਖ ਦੇ ਅੰਤ ਵਿਚ ਨਕਲ ਕਰ ਦਿੱਤਾ ਹੈ।

ਉਹ ਸੱਜਣ ਇਸ ਪਉੜੀ ਦੀਆਂ ਇਨ੍ਹਾਂ ਦੋ ਤੁਕਾਂ ਦੇ ਥਾਂ ਸ਼ੁਰੂ ਦੀਆਂ ਛੇ ਤੁਕਾਂ ਛੱਡ ਕੇ ਅਗਲੀਆਂ ਦੋ ਤੁਕਾਂ ਦੇ ਅਰਥ ਵਲ ਖ਼ਾਸ ਜ਼ੋਰ ਦੇ ਰਹੇ ਸਨ, ਤੇ ਚਾਹੁੰਦੇ ਸਨ ਕਿ ਸਾਰੀ ਪਉੜੀ ਦਾ ਮਜ਼ਮੂਨ ਲੜੀ-ਵਾਰ ਇਕ-ਸੁਰ ਹੋ ਸਕੇ। ਉਹ ਤੁਕਾਂ ਇਹ ਹਨ :

**ਸੁਅਸਤਿ ਆਥਿ ਬਾਣੀ ਬਰਮਾਉ।**
**ਸਤਿ ਸੁਹਾਣੁ ਸਦਾ ਮਨਿ ਚਾਉ।**

ਇਸ ਦਾ ਅਰਥ ਭੀ ਏਥੇ ਕਰਨ ਦੀ ਲੋੜ ਨਹੀਂ, ਟੀਕੇ ਦੇ ਵਿਚ ਕੀਤਾ ਹੋਇਆ ਹੈ।

ਉਹਨਾਂ ਸੱਜਣਾਂ ਨੇ ਆਪਣਾ ਖ਼ਿਆਲ ਇਨ੍ਹਾਂ ਤੁਕਾਂ ਬਾਰੇ ਇਉਂ ਜ਼ਾਹਰ ਕੀਤਾ—"ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ (ਬਰਮਾਉ) ਬ੍ਰਹਮਾ ਦੀ ਕਲਾਮ (ਬਾਣੀ) ਸੁਣ ਕੇ ਸਦਾ ਮੇਰੇ ਮਨ ਵਿਚ ਖ਼ੁਸ਼ੀ ਹੁੰਦੀ ਹੈ।"

ਪਰ ਮੈਂ ਅਰਜ਼ ਕੀਤੀ ਕਿ ਜੇ ਇਨ੍ਹਾਂ ਤੁਕਾਂ ਤੋਂ ਪਹਿਲੀਆਂ ਦੋ ਤੁਕਾਂ ਪੜ੍ਹੋ ਤਾਂ ਇਹ ਸਾਫ਼ ਦਿੱਸਦਾ ਹੈ ਕਿ ਏਥੇ ਰੱਬ ਨੂੰ ਸੰਬੋਧਨ ਕੀਤਾ ਜਾ ਰਿਹਾ ਹੈ। ਉਹ ਤੁਕਾਂ ਇਹ ਹਨ :

**ਸਭਿ ਗੁਣ ਤੇਰੇ ਮੈ ਨਾਹੀ ਕੋਇ।**
**ਵਿਣੁ ਗੁਣ ਕੀਤੇ ਭਗਤਿ ਨ ਹੋਇ।**

'ਸਤਿ' ਅਤੇ 'ਸੁਹਾਣੁ' ਇਹ ਦੋਵੇਂ ਲਫ਼ਜ਼ ਸਤਿਗੁਰੂ ਜੀ ਆਪਣੇ ਵਾਸਤੇ ਨਹੀਂ ਵਰਤ ਸਕਦੇ, ਕਿਉਂਕਿ 'ਸਤਿ' ਦਾ ਅਰਥ ਹੈ 'ਸਦਾ ਕਾਇਮ ਰਹਿਣ ਵਾਲਾ' ਅਤੇ 'ਸੁਹਾਣੁ' (ਸੁਬਹਾਨ) ਭੀ ਰੱਬ ਵਾਸਤੇ ਹੀ ਵਰਤਿਆ ਜਾ ਸਕਦਾ ਹੈ। ਉਸੇ ਪ੍ਰਭੂ ਵਾਸਤੇ ਇਹ ਕਿਹਾ ਹੈ ਕਿ 'ਸਦਾ ਮਨਿ ਚਾਉ' (ਹੇ ਪ੍ਰਭੂ! ਤੇਰੇ ਮਨ ਵਿਚ ਸਦਾ ਖਿੜਾਉ ਹੈ)।

ਉਹ ਸੱਜਣ ਵਧੀਕ ਸਮਾ ਇਨ੍ਹਾਂ ਤੁਕਾਂ 'ਤੇ ਹੀ ਖ਼ਰਚ ਕਰਦੇ ਰਹੇ। ਮੇਰਾ ਖ਼ਿਆਲ ਸੀ ਕਿ ਉਹ 'ਕੁਰਾਣੁ' ਵਾਲੀ ਤੁਕ 'ਤੇ ਵਿਚਾਰ ਕਰਨਾ ਚਾਹੁੰਦੇ ਸਨ। ਇਸ ਸਾਰੀ ਵਿਚਾਰ 'ਤੇ ਕੋਈ ਡੇਢ ਕੁ ਘੰਟਾ ਲੱਗ ਗਿਆ। ਆਖ਼ਰ ਮੈਂ ਅਰਜ਼ ਕੀਤੀ ਕਿ ਆਪ ਦਾ ਅਸਲ ਮਤਲਬ ਕੀ ਹੈ? ਉਹਨਾਂ ਨੇ ਉਰਦੂ ਦੀ ਇਕ ਚਿੱਠੀ ਮੈਨੂੰ ਵਿਖਾਈ ਤੇ ਪੜ੍ਹ ਕੇ ਸੁਣਾਈ, ਜਿਸ ਦਾ ਭਾਵ ਇਹ ਸੀ ਕਿ ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਇਕ ਪੇਸ਼ੀਨ-ਗੋਈ ਕਰ ਗਏ ਹਨ ਕਿ ਪੰਡਿਤਾਂ ਨੂੰ ਤਾਂ ਮੌਕਾ ਨਹੀਂ ਮਿਲਿਆ ਕਿ ਆਪਣੇ ਪੁਰਾਣਾਂ ਦੀ ਸਹੀ ਵਿਆਖਿਆ ਕਰ ਜਾਂਦੇ, ਪਰ ਕੁਰਾਨ ਸ਼ਰੀਫ਼ ਦੀ ਵਿਆਖਿਆ ਦਾ ਸਮਾ ਆਵੇਗਾ ਜਦੋਂ 'ਕਾਦੀਆਂ' ਵਿਚ ਖ਼ਲੀਫ਼ਾ ਪਰਗਟੇਗਾ। ਇਸ ਪੇਸ਼ੀਨ-ਗੋਈ ਵਿਚ ਗੁਰੂ ਨਾਨਕ ਦੇਵ ਜੀ ਆਪਣੇ ਸਿੱਖਾਂ ਨੂੰ ਇਹ ਹਿਦਾਇਤ ਭੀ ਕਰ ਗਏ ਹਨ ਕਿ ਤੁਸਾਂ 'ਕਾਦੀਆਂ' ਦੇ ਉਸ ਖ਼ਲੀਫ਼ੇ ਸਾਹਿਬ ਨੂੰ ਕੋਈ 'ਵਖਤੁ' ਨਾ ਪਾਣਾ, ਕੋਈ ਤਕਲੀਫ਼ ਨਾ ਦੇਣੀ, ਉਸ ਦੇ ਰਾਹ

ਵਿਚ ਕੋਈ ਰੁਕਾਵਟ ਨਾ ਪਾਉਣੀ, ਕਿਉਂਕਿ ਕੁਰਾਨ ਸ਼ਰੀਫ਼ ਦੀ ਕਲਾਮ ('ਬਾਣੀ ਬਰਮਾਉ') ਸੁਣ ਕੇ ਮੇਰੇ ਮਨ ਵਿਚ ਸਦਾ ਖ਼ੁਸ਼ੀ ਹੁੰਦੀ ਸੀ।

ਉਹਨਾਂ ਸੱਜਣਾਂ ਤੋਂ ਇਹ ਚਿੱਠੀ ਸੁਣ ਕੇ ਭੀ, ਮੈਨੂੰ ਇਹੋ ਮਜ਼ਮੂਨ ਲਿਖਣ ਦੀ ਲੋੜ ਨਾ ਪੈਂਦੀ, ਕਿਉਂਕਿ ਮੈਂ ਕਦੇ ਮਜ਼ਹਬੀ ਝਗੜਿਆਂ ਵਿਚ ਅਜੇ ਤਕ ਨਹੀਂ ਪਿਆ, ਮੈਨੂੰ ਤਾਂ ਇਹ ਪਾਣੀ ਰਿੜਕਣ ਵਾਲੀ ਗੱਲ ਜਾਪਦੀ ਹੈ। ਹਰੇਕ ਸੱਜਣ ਆਪੋ ਆਪਣੇ ਅਕੀਦੇ ਅਨੁਸਾਰ ਮਨ ਦੀ ਸ਼ਾਂਤੀ ਹਾਸਲ ਕਰਨ ਦਾ ਜਤਨ ਕਰੇ, ਖ਼ਾਲਕ ਨੂੰ ਖ਼ਲਕਤਿ ਵਿਚ ਵੇਖ ਕੇ ਜੀਊਣ ਦੀ ਸਹੀ ਜਾਚ ਸਿੱਖੇ, ਕਿਉਂਕਿ ਮਜ਼ਹਬ ਅਸਲ ਵਿਚ ਹੈ ਹੀ ਇਹੀ। ਪਰ ਉਸ ਚਿੱਠੀ ਵਿਚ ਇਸ ਨਵੇਂ ਤੇ ਅਚਰਜ ਦਾਅਵੇ ਨੂੰ ਸਾਬਤ ਕਰਨ ਲਈ 'ਵਿਆਕਰਣ' ਦੀ ਓਟ ਲਈ ਹੋਈ ਸੀ। ਦੋ ਦਲੀਲਾਂ ਦਿੱਤੀਆਂ ਹੋਈਆਂ ਸਨ :

(੧) 'ਕਾਜ਼ੀ' ਲਫ਼ਜ਼ ਤਾਂ ਅੱਖਰ 'ਜ਼' ਨਾਲ ਲਿਖੀਦਾ ਹੈ, ਏਥੇ 'ਕਾਦੀਆ' ਹੈ, ਜੋ ਅੱਖਰ 'ਦ' ਨਾਲ ਹੈ। ਗੁਰੂ ਸਾਹਿਬ ਨੇ ਹੋਰ ਸਭ ਥਾਈਂ ਲਫ਼ਜ਼ 'ਕਾਜ਼ੀ' 'ਜ' ਅੱਖਰ ਨਾਲ ਲਿਖਿਆ ਹੈ, ਸੋ ਏਥੇ 'ਕਾਦੀਆਂ' ਨਗਰ ਵਲ ਇਸ਼ਾਰਾ ਹੈ, 'ਕਾਜ਼ੀ' ਵਲ ਨਹੀਂ।

(੨) 'ਵੇਲ ਨ ਪਾਈਆ ਪੰਡਤੀ' ਵਿਚ ਲਫ਼ਜ਼ 'ਪਾਈਆ' ਭੂਤ ਕਾਲ ਵਾਸਤੇ ਵਰਤਿਆ ਹੈ, ਜਿਸ ਦਾ ਸਾਫ਼ ਮਤਲਬ ਹੈ ਕਿ ਪੰਡਤਾਂ ਵਾਲਾ ਸਮਾ ਲੰਘ ਚੁੱਕਾ ਹੈ, ਪਰ ਕਾਦੀਆਂ ਦੇ ਸਨਬੰਧ ਵਿਚ ਲਫ਼ਜ਼ 'ਪਾਇਓ' ਭਵਿੱਖਤ ਕਾਲ ਵਾਸਤੇ ਵਰਤਿਆ ਹੈ, ਇਹ ਹੁਕਮੀ ਭਵਿੱਖਤ ਹੈ।

ਲਫ਼ਜ਼ 'ਵਖਤੁ' ਦਾ ਅਰਥ ਹੈ ਮੁਸੀਬਤਾਂ। ਸਿੱਖਾਂ ਨੂੰ ਕਿਹਾ ਹੈ, ਕਾਦੀਆਂ ਨੂੰ, ਭਾਵ ਕਾਦੀਆਂ ਵਿਚ ਪਰਗਟ ਹੋਏ ਰਹਿਬਰ ਨੂੰ ਕੋਈ ਮੁਸੀਬਤ ਨਾ ਪਾਇਓ।

ਮੈਂ ਉਪਰ-ਲਿਖੀਆਂ ਦੋਹਾਂ ਦਲੀਲਾਂ 'ਤੇ ਆਪਣੇ ਵਿਚਾਰ ਪੇਸ਼ ਕਰਦਾ ਹਾਂ :

(੧) ਲਫ਼ਜ਼ 'ਕਾਜ਼ੀ' ਤਾਂ 'ਜ' ਅੱਖਰ ਨਾਲ ਲਿਖਿਆ ਜਾਂਦਾ ਹੈ, ਪਰ ਇਸ ਪਉੜੀ ਵਿਚ 'ਦ' ਅੱਖਰ ਆਇਆ ਹੈ।

ਧਨਾਸਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਹੀ ਇਕ ਸ਼ਬਦ ਹੈ, ਜਿਸ ਦੀਆਂ ਹੇਠ-ਲਿਖੀਆਂ ਦੋ ਤੁਕਾਂ ਇਸ ਭੁਲੇਖੇ ਨੂੰ ਸਾਫ਼ ਕਰ ਦੇਂਦੀਆਂ ਹਨ :

(ੳ) **ਕਾਦੀ ਕੂੜੁ ਬੋਲਿ ਮਲੁ ਖਾਇ।**
**ਬ੍ਰਾਹਮਣੁ ਨਾਵੈ ਜੀਆ ਘਾਇ।**

(ਅ) **ਕਾਜੀ ਸੋ ਜੋ ਉਲਟੀ ਕਰੈ।**
**ਗੁਰ ਪਰਸਾਦੀ ਜੀਵਤੁ ਮਰੈ।੫।੭।** *(ਪੰਨਾ ੬੬੨)*

ਏਸ ਸ਼ਬਦ ਦੀਆਂ ਇਨ੍ਹਾਂ ਤੁਕਾਂ ਵਿਚ ਲਫ਼ਜ਼ 'ਕਾਜੀ' ਅੱਖਰ 'ਜ' ਅਤੇ 'ਦ' ਦੋਹਾਂ ਨਾਲ ਹੀ ਵਰਤਿਆ ਗਿਆ ਹੈ।

ਲਫ਼ਜ਼ 'ਕਾਗਜ਼' ਭੀ ਜੇ ਅਸਲ ਰੂਪ ਵਿਚ ਲਿਖਿਆ ਜਾਏ ਤਾਂ ਅੱਖਰ 'ਜ' ਹੀ ਵਰਤੀਦਾ ਹੈ, ਪਰ 'ਜਪੁਜੀ' ਦੀ ਪਉੜੀ ਨੰ: ੧੨ ਵਿਚ :

**ਕਾਗਦਿ ਕਲਮ ਨ ਲਿਖਣਹਾਰੁ।**

ਹੋਰ ਪ੍ਰਮਾਣ :

(ੳ) **ਲਿਖੁ ਲੇਖਣਿ ਕਾਗਦ ਮਸਮਾਣੀ।**
**ਰਾਮ ਨਾਮੁ ਹਰਿ ਅੰਮ੍ਰਿਤੁ ਬਾਣੀ।** *(ਗਉੜੀ ਗੁਆਰੇਰੀ ਮ: ੫)*

(ਅ) **ਬਹੁ ਰੰਗ ਮਾਇਆ ਬਹੁ ਬਿਧਿ ਪੇਖੀ।**
**ਕਲਮ ਕਾਗਦ ਸਿਆਨਪ ਲੇਖੀ।** *(ਗਉੜੀ ਗੁਆਰੇਰੀ ਮ: ੫)*

(ੲ) **ਜਿਉ ਪਾਣੀ ਕਾਗਦੁ ਬਿਨਸ ਜਾਤ ਹੈ,**
**ਤਿਉ ਮਨਮੁਖ ਗਰਭਿ ਗਲਾਦੇ।** *(ਗਉੜੀ ਪੂਰਬੀ ਮ: ੪)*

ਏਸੇ ਲਫ਼ਜ਼ 'ਕਾਗਜ਼' ਨੂੰ ਭਗਤ ਰਵਿਦਾਸ ਜੀ 'ਕਾਗਰ' ਲਿਖਦੇ ਹਨ, ਵੇਖੋ :

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ**
**ਜੈਸੇ ਕਾਗਰਾ ਕਰਤ ਬੀਚਾਰੰ।** *(ਮਲਾਰ ਰਾਗ, ਪੰਨਾ ੧੨੯੩)*

ਏਸੇ ਲਫ਼ਜ਼ ਨੂੰ ਗੁਰੂ ਨਾਨਕ ਦੇਵ ਜੀ 'ਕਾਗਲੁ' ਲਿਖਦੇ ਹਨ, ਵੇਖੋ ਆਸਾ ਦੀ ਵਾਰ :

**ਕਢਿ ਕਾਗਲੁ ਦਸੇ ਰਾਹੁ।** *(ਪਉੜੀ ਨੰ: ੧੫)*

ਪਰ ਲਫ਼ਜ਼ 'ਕਾਗਜ਼' ਨੂੰ ਕਦੇ 'ਕਾਗਜ' ਅਤੇ ਕਦੇ 'ਕਾਗਦ' ਪੜ੍ਹਨਾ ਪੰਜਾਬੀ ਬੋਲੀ ਦੀ ਕੋਈ ਉਕਾਈ ਨਹੀਂ ਹੈ। ਐਸ ਵੇਲੇ ਭੀ ਆਮ ਲੋਕ 'ਕਾਗਤ' ਹੀ ਬੋਲਦੇ ਹਨ। ਏਸੇ ਤਰ੍ਹਾਂ ਲਫ਼ਜ਼ 'ਕਾਜ਼ੀ' ਨੂੰ 'ਕਾਦੀ' ਭੀ ਬੋਲਿਆ ਜਾਂਦਾ ਹੈ। ਇਹ ਗੱਲ ਤਾਂ ਕੁਰਾਨ ਸ਼ਰੀਫ਼ ਦੇ ਪਾਠ ਵਿਚ ਭੀ ਮਿਲਦੀ ਹੈ, ਵੇਖੋ 'ਸੂਰਤ ਫ਼ਾਤਿਹਾ' ਵਿਚ :

**ਗੈਰਿਲ ਮ:ਗਦੂਬਿ ਅਲੈਹਿਮ ਵਾ ਲੱਦੂਆਲੀਨ।**

ਇਸ ਦਾ ਦੂਜਾ ਪਾਠ ਹੈ:

**ਗੈਰਿਲ ਮ:ਗਜ਼ੂਬਿ ਅਲੈਹਿਮ ਵ ਲਜ਼ੱਆਲੀਨ।**

ਪਾਠ ਵਿਚ 'ਦ' ਪੜ੍ਹਨਾ ਜਾਂ 'ਜ਼' ਪੜ੍ਹਨਾ ਦੋਵੇਂ ਹੀ ਠੀਕ ਹਨ।

'ਈਦੁੱਜ਼ਹਾ' ਨੂੰ 'ਈਦੁ ਦੁਹਾ' ਭੀ ਬੋਲਦੇ ਹਨ। ਜ਼ੁਆਦ ਦਾ ਉਚਾਰਨ 'ਦ' ਨਾਲ ਭੀ ਠੀਕ ਹੈ।

(੨) 'ਵਖਤੁ ਨ ਪਾਇਓ ਕਾਦੀਆ':

ਇਸ ਬਾਰੇ ਉਸ ਚਿੱਠੀ ਵਿਚ ਜ਼ਿਕਰ ਸੀ ਕਿ ਲਫ਼ਜ਼ 'ਪਾਇਓ' ਭਵਿੱਖਤ ਕਾਲ ਵਾਸਤੇ ਵਰਤਿਆ ਹੈ ਤੇ ਲਫ਼ਜ਼ 'ਵਖਤੁ' ਦਾ ਅਰਥ ਹੈ 'ਮੁਸੀਬਤ'। ਕੀ ਲਫ਼ਜ਼ 'ਪਾਇਓ' ਭਵਿੱਖਤ ਕਾਲ ਵਾਸਤੇ ਹੈ? ਇਹ ਸਮਝਣ ਵਾਸਤੇ ਗੁਰਬਾਣੀ ਵਿਚੋਂ ਖ਼ਾਸ ਕਰਕੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਇਸ ਲਫ਼ਜ਼ ਵਰਗੇ ਪ੍ਰਮਾਣ ਹੇਠਾਂ ਦਿੱਤੇ ਜਾਂਦੇ ਹਨ, ਜੋ ਇਸ ਭੁਲੇਖੇ ਨੂੰ ਭੀ ਦੂਰ ਕਰ ਦੇਣਗੇ:

(ੳ) **ਆਪੀਨੈ੍ ਆਪੁ 'ਸਾਜਿਓ'**
**ਆਪੀਨੈ੍ 'ਰਚਿਓ' ਨਾਉ ।ਪਉੜੀ ੧।** *(ਆਸਾ ਦੀ ਵਾਰ ਮ: ੧)*

(ਅ) **ਬਿਨੁ ਸਤਿਗੁਰ ਕਿਨੈ ਨ 'ਪਾਇਓ'**
**ਬਿਨੁ ਸਤਿਗੁਰ ਕਿਨੈ ਨ ਪਾਇਆ।**
**ਸਤਿਗੁਰ ਵਿਚਿ ਆਪੁ 'ਰਖਿਓਨੁ'**
**ਕਰਿ ਪਰਗਟੁ ਆਖਿ ਸੁਣਾਇਆ ।ਪਉੜੀ ੬।** *(ਆਸਾ ਦੀ ਵਾਰ ਮ: ੧)*

(ੲ) **ਓਨ੍ਹੀ ਮੰਦੈ ਪੈਰੁ ਨ 'ਰਖਿਓ'**
**ਕਰਿ ਸੁਕ੍ਰਿਤੁ ਧਰਮੁ ਕਮਾਇਆ ।ਪਉੜੀ ੭।** *(ਆਸਾ ਦੀ ਵਾਰ ਮ: ੧)*

(ਸ) **ਆਪੇ ਹੀ ਕਰਣਾ 'ਕੀਓ'**
**ਕਲ ਆਪੇ ਹੀ ਤੈ ਧਾਰੀਐ ।ਪਉੜੀ ੨੦।** *(ਆਸਾ ਦੀ ਵਾਰ ਮ: ੧)*

(ਹ) **ਅਬ ਮੈ ਸੁਖੁ 'ਪਾਇਓ' ਗੁਰ ਆਗਿ੍ਹ।**
**ਤਜੀ ਸਿਆਨਪ ਚਿੰਤ ਵਿਸਾਰੀ ਅਹੰ 'ਛੋਡਿਓ' ਹੈ ਤਿਆਗਿ।੧।ਰਹਾਉ।**
**ਜਉ ਦੇਖਉ ਤਉ ਸਗਲ ਮੋਹਿ ਮੋਹੀਅਉ ਤਉ ਸਰਨਿ 'ਪਰਿਓ' ਗੁਰ ਭਾਗਿ।**
**ਕਰਿ ਕਿਰਪਾ ਟਹਲ ਹਰਿ 'ਲਾਇਓ' ਤਉ ਜਮਿ ਛੋਡੀ ਮੋਰੀ ਲਾਗਿ।੧।**

**'ਤਰਿਓ' ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡਭਾਗਿ।**
**ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿ ਚਰਨੀ ਚਿਤੁ ਲਾਗਿ।੨।੧।੫।**
*(ਜੈਤਸਰੀ ਮ: ੫)*

ਉਪਰ-ਲਿਖੇ ਪ੍ਰਮਾਣਾਂ ਵਿਚ ਹੇਠ-ਲਿਖੇ ਲਫ਼ਜ਼ਾਂ ਵਲ ਧਿਆਨ ਦੇਣ ਦੀ ਲੋੜ ਹੈ:

ਸਾਜਿਓ, ਰਚਿਓ, ਪਾਇਓ, ਰਖਿਓਨੁ, ਰਖਿਓ, ਕੀਓ, ਪਾਇਓ, ਛੋਡਿਓ, ਲਾਇਓ, ਤਰਿਓ।

ਏਥੇ ਕਿਸੇ ਵਧੀਕ ਵਿਆਖਿਆ ਦੀ ਲੋੜ ਨਹੀਂ ਜਾਪਦੀ, ਪਰਤੱਖ ਤੌਰ 'ਤੇ ਇਹ ਸਾਰੇ ਹੀ ਲਫ਼ਜ਼ 'ਭੂਤ ਕਾਲ' ਵਾਸਤੇ ਹਨ, ਇਨ੍ਹਾਂ ਵਿਚੋਂ ਇਕ ਭੀ ਭਵਿੱਖਤ ਵਾਸਤੇ ਨਹੀਂ ਹੈ। ਪ੍ਰਮਾਣਾਂ ਨਾਲ ਸਫ਼ਿਆਂ ਦੇ ਸਫ਼ੇ ਲਿਖੇ ਜਾ ਸਕਦੇ ਹਨ, ਤੇ ਕਿਤੇ ਭੀ ਇਸ ਨਿਯਮ ਦੀ ਵਿਰੋਧਤਾ ਨਹੀਂ ਆਵੇਗੀ। ਪਾਠਕ ਇਹ ਚੇਤਾ ਰੱਖਣ ਕਿ ਏਥੇ 'ਗੁਰਬਾਣੀ' ਉਚਾਰਨ ਦੇ ਸਮੇ ਦੀ ਪੰਜਾਬੀ ਬੋਲੀ ਦੇ ਲਫ਼ਜ਼ਾਂ 'ਤੇ ਵਿਚਾਰ ਹੋ ਰਹੀ ਹੈ, ਅੱਜ-ਕੱਲ੍ਹ ਦੀ ਪੰਜਾਬੀ ਦੀ ਨਹੀਂ।

ਉਸ ਸਮੇ 'ਹੁਕਮੀ ਭਵਿੱਖਤ' ਦੀ ਕਿਹੜੀ ਸ਼ਕਲ ਸੀ, ਜਿਸ ਦਾ ਭੁਲੇਖਾ ਸਾਡੇ ਸੱਜਣਾਂ ਨੂੰ ਲੱਗਾ ਹੈ, ਜੋ ਗੁਰੂ ਨਾਨਕ ਦੇਵ ਜੀ ਦੀ ਪੇਸ਼ੀਨਗੋਈ 'ਜਪੁਜੀ' ਦੀ ਪਉੜੀ ਨੰ: ੨੧ ਵਿਚੋਂ ਲੱਭ ਕੇ ਕਾਦੀਆਂ ਨੂੰ ਸਿੱਖਾਂ ਦਾ ਧਰਮ-ਅਸਥਾਨ ਬਣਾਣ ਦੇ ਜਤਨ ਕਰ ਰਹੇ ਹਨ; ਹੇਠ-ਲਿਖੇ ਪ੍ਰਮਾਣਾਂ ਵਲ ਧਿਆਨ ਦੇਣ ਨਾਲ ਪਰਗਟ ਹੋ ਜਾਏਗੀ:

(ੳ) **ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ 'ਕਰਿਅਹੁ' ਨਿਰਬਾਣੁ ਜੀਉ।**
**ਕੇਸੋ ਗੋਪਾਲ ਪੰਡਿਤ 'ਸਦਿਅਹੁ' ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ।**
*(ਰਾਮਕਲੀ ਸਦੁ)*

(ਅ) **ਵਸਿ 'ਆਣਿਹੁ' ਵੇ ਜਨ ਇਸੁ ਮਨ ਕਉ**
**ਮਨੁ ਬਾਸੇ ਜਿਉ ਨਿਤ ਭਉਦਿਆ।** *(ਸੂਹੀ ਮ: ੪ ਛੰਤ)*

(ੲ) **ਹੁਕਮੁ 'ਮੰਨਿਹੁ' ਗੁਰੂ ਕੇਰਾ ਗਾਵਹੁ ਸਚੀ ਬਾਣੀ।**
**ਕਹੈ ਨਾਨਕੁ ਸੁਣਹੁ ਸੰਤਹੁ 'ਕਥਿਹੁ' ਅਕਥ ਕਹਾਣੀ।੯।** *(ਅਨੰਦੁ ਮ: ੩)*

(ਸ) **ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ 'ਜਪਿਹੁ' ਸਾਰਿੰਗਪਾਣੀ।**
**ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ।੨੩।** *(ਅਨੰਦੁ ਮ: ੩)*

ਇਨ੍ਹਾਂ ਪ੍ਰਮਾਣਾਂ ਵਿਚ ਹੇਠ-ਲਿਖੇ ਲਫ਼ਜ਼ 'ਹੁਕਮੀ ਭਵਿਖਤ' ਵਿਚ ਵਰਤੇ ਹੋਏ ਹਨ:

ਕਰਿਅਹੁ, ਸਦਿਅਹੁ, ਆਣਿਹੁ, ਮੰਨਿਹੁ, ਕਥਿਹੁ, ਜਪਿਹੁ।

ਇਨ੍ਹਾਂ ਦੋਹਾਂ ਕਿਸਮਾਂ ਦੇ ਪ੍ਰਮਾਣਾਂ ਦਾ ਆਪੋ ਵਿਚ ਟਾਕਰਾ ਕੀਤਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ 'ਭੂਤ ਕਾਲ' ਦੇ ਲਫ਼ਜ਼ਾਂ ਦੇ ਅਖ਼ੀਰ ਵਿਚ 'ਓ' ਹੈ ਅਤੇ 'ਹੁਕਮੀ ਭਵਿਖਤ' ਲਫ਼ਜ਼ਾਂ ਦੇ ਅਖ਼ੀਰ ਵਿਚ 'ਹੁ' ਹੈ। ਜਿਸ ਪ੍ਰਮਾਣ ਦਾ ਆਸਰਾ ਲਿਆ ਜਾ ਰਿਹਾ ਹੈ, ਉਸ ਦੇ ਅਖ਼ੀਰ ਵਿਚ ਭੀ 'ਓ' ਹੈ, ਭਾਵ ਉਹ ਲਫ਼ਜ਼ 'ਭੂਤ ਕਾਲ' ਦਾ ਹੈ, ਉਥੇ ਅਗਾਂਹ ਦੀ ਕੋਈ ਪੇਸ਼ੀਨ-ਗੋਈ ਨਹੀਂ ਹੈ।

ਇਨ੍ਹਾਂ ਦੋਹਾਂ ਤੁਕਾਂ ਦਾ ਅਰਥ ਇਉਂ ਹੈ:

***ਪਦ ਅਰਥ :*** ਵੇਲ—ਵੇਲਾ। ਪਾਈਆ—ਪਾਈ, ਲੱਭੀ। ਵੇਲ ਨ ਪਾਈਆ—ਸਮਾ ਨਾ ਲੱਭਾ। ਪੰਡਤੀ—ਪੰਡਿਤਾਂ ਨੇ। ਜਿ—ਨਹੀਂ ਤਾਂ। ਹੋਵੈ—ਬਣਿਆ ਹੁੰਦਾ। ਲੇਖੁ—ਮਜ਼ਮੂਨ। ਲੇਖੁ ਪੁਰਾਣੁ—ਪੁਰਾਣ ਰੂਪ ਲੇਖ, ਇਕ ਲੇਖ ਵਾਲਾ ਪੁਰਾਣ। ਵਖਤੁ—ਸਮਾ (ਜਦੋਂ ਜਗਤ ਬਣਿਆ)। ਨ ਪਾਇਓ—ਨਾ ਲੱਭਾ। ਕਾਦੀਆ—ਕਾਜ਼ੀਆਂ ਨੇ। ਜਿ—ਨਹੀਂ ਤਾਂ। ਲਿਖਨਿ—(ਕਾਜ਼ੀ) ਲਿਖ ਦੇਂਦੇ। ਲੇਖੁ ਕੁਰਾਣੁ—ਕੁਰਾਨ ਵਰਗਾ ਲੇਖ (ਭਾਵ, ਜਿਵੇਂ ਕਾਜ਼ੀਆਂ ਨੇ ਮੁਹੰਮਦ ਸਾਹਿਬ ਦੀਆਂ ਉਚਾਰੀਆਂ ਆਇਤਾਂ ਇਕੱਠੀਆਂ ਕਰ ਕੇ ਕੁਰਾਨ ਲਿਖ ਦਿੱਤਾ ਸੀ, ਤਿਵੇਂ ਉਹ ਜਗਤ ਦੇ ਬਣਨ ਦੇ ਸਮੇ ਦਾ ਮਜ਼ਮੂਨ ਭੀ ਲਿਖ ਦੇਂਦੇ)।

***ਅਰਥ :*** (ਕਦੋਂ ਇਹ ਸੰਸਾਰ ਬਣਿਆ ?—) ਉਸ ਸਮੇ ਦਾ ਪੰਡਿਤਾਂ ਨੂੰ ਭੀ ਪਤਾ ਨਾ ਲੱਗਾ, (ਨਹੀਂ ਤਾਂ ਇਸ ਮਜ਼ਮੂਨ ਉੱਤੇ ਭੀ) ਇਕ ਪੁਰਾਣ ਲਿਖਿਆ ਹੁੰਦਾ। ਉਸ ਸਮੇ ਦਾ ਕਾਜ਼ੀਆਂ ਨੂੰ ਭੀ ਪਤਾ ਨਾ ਲੱਗਾ, ਨਹੀਂ ਤਾਂ ਉਹ ਇਕ ਲੇਖ ਲਿਖ ਦੇਂਦੇ, ਜਿਵੇਂ ਉਹਨਾਂ (ਆਇਤਾਂ ਇਕੱਠੀਆਂ ਕਰਕੇ) ਕੁਰਾਨ (ਲਿਖਿਆ ਸੀ)।

○

# ਗੁਰਬਾਣੀ ਅਤੇ ਇਸ ਦਾ ਵਿਆਕਰਣ

### ਅਨੋਖਾ ਸੁਭਾਗ ਅਵਸਰ

ਅਪ੍ਰੈਲ, ੧੯੦੯ ਵਿਚ ਮੈਟ੍ਰਿਕ ਪਾਸ ਕਰ ਕੇ ਮੈਂ ਸਤੰਬਰ ੧੯੦੯ ਵਿਚ ਖ਼ਾਲਸਾ ਮਿਡਲ ਸਕੂਲ, ਸਾਂਗਲੇ ਸੈਕੰਡ ਮਾਸਟਰ ਬਣ ਕੇ ਚਲਾ ਗਿਆ। ਗੁਰੂ ਨਾਨਕ ਸਾਹਿਬ ਦਾ ਜਨਮ-ਪੁਰਬ ਉੱਥੇ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਸੀ। ਡਸਕੇ (ਜ਼ਿਲਾ ਸਿਆਲਕੋਟ) ਦੇ ਭਾਈ ਗਿਆਨ ਸਿੰਘ ਜੀ ਨਾਮਧਾਰੀ ਉਸ ਪੁਰਬ ਸਮੇ ਸਾਂਗਲੇ ਆਏ। ਨਗਰ-ਕੀਰਤਨ ਵਿਚ ਉਨ੍ਹਾਂ ਸ਼ਬਦ ਪੜ੍ਹੇ, ਹੱਲੇ ਦੀਆਂ ਧਾਰਨਾਂ 'ਤੇ ਸ਼ਬਦ ਪੜ੍ਹਨ ਦਾ ਤਾਂ ਮੈਨੂੰ ਭੀ ਬੜਾ ਸ਼ੌਕ ਸੀ, ਪਰ ਇਹ ਮੈਂ ਜੋਟੀਆਂ ਦੀਆਂ ਧਾਰਨਾਂ ਹੀ ਸਿੱਖੀਆਂ ਹੋਈਆਂ ਸਨ। ਇਹ ਪਹਿਲਾ ਮੌਕਾ ਸੀ ਜਦੋਂ ਮੈਂ ਹੱਲੇ ਦੀਆਂ ਧਾਰਨਾਂ ਦੇ ਸ਼ਬਦ ਸੁਣੇ। ਤੇ ਮੈਂ ਨਾਮਧਾਰੀ ਵੀਰਾਂ ਦੇ ਇਸ ਪਰਚਾਰ-ਢੰਗ ਉੱਤੇ ਮੋਹਿਤ ਹੋ ਗਿਆ। ਭਾਈ ਗਿਆਨ ਸਿੰਘ ਜੀ ਬਹੁਤੇ ਸ਼ਬਦ ਭਗਤਾਂ ਦੀ ਬਾਣੀ ਵਿਚੋਂ ਹੀ ਪੜ੍ਹਦੇ ਰਹੇ। ਧਾਰਨਾ ਹੱਲੇ ਦੀ, ਉਸ ਨਾਲ ਢੋਲਕੀ ਛੈਣਿਆਂ ਦੀ ਮਿਲਵੀਂ ਸੁਰ, ਸਿੰਘਾਂ ਦਾ ਰਲ ਕੇ ਉਤਸ਼ਾਹ ਨਾਲ ਉਸ ਧਾਰਨਾ ਨੂੰ ਗਾਉਣਾ ਸ੍ਰੋਤਿਆਂ ਉੱਤੇ ਵਜਦ ਦੀ ਹਾਲਤ ਪੈਦਾ ਕਰ ਰਿਹਾ ਸੀ। ਵਿਚ ਵਿਚ ਭਾਈ ਗਿਆਨ ਸਿੰਘ ਜੀ ਆਪਣੇ ਸੁਰੀਲੇ ਗਲੇ ਨਾਲ ਸ਼ਬਦ ਦੀ ਵਿਆਖਿਆ ਕਰਦੇ ਸਨ। ਤੁਕਾਂ ਦੇ ਅਰਥ ਕਰਨ ਵੇਲੇ ਉਹ ਕਈ ਤੁਕਾਂ ਦੇ ਤਿੰਨ ਤਿੰਨ ਚਾਰ ਚਾਰ ਅਰਥ ਕਰਦੇ ਸਨ। ਇਹ ਵਿਦਵਤਾ ਭਰੀ ਵਿਆਖਿਆ ਸੁਣਨ ਦਾ ਭੀ ਮੇਰੇ ਵਾਸਤੇ ਪਹਿਲਾ ਹੀ ਮੌਕਾ ਸੀ। ਮੈਂ ਭਾਈ ਗਿਆਨ ਸਿੰਘ ਜੀ ਤੋਂ ਸਦਕੇ ਹੁੰਦਾ ਜਾ ਰਿਹਾ ਸੀ। ਤੇ ਉਨ੍ਹਾਂ ਦਾ ਸਰੂਰ-ਭਰਿਆ ਚਿਹਰਾ ਅੱਜ ਤਕ ਕਈ ਵਾਰੀ ਮੇਰੀਆਂ ਅੱਖਾਂ ਦੇ ਸਾਹਮਣੇ ਆ ਜਾਂਦਾ ਰਿਹਾ ਹੈ।

### ਲਗਨ

ਗੁਰਪੁਰਬ ਲੰਘ ਗਿਆ। ਭਾਈ ਗਿਆਨ ਸਿੰਘ ਜੀ ਸਾਂਗਲੇ ਪੰਜ ਸੱਤ

ਦਿਨ ਹੋਰ ਠਹਿਰੇ। ਦੀਵਾਨ ਸਜਦੇ ਰਹੇ, ਜਿੱਥੇ ਉਹ ਹੱਲੇ ਦੀਆਂ ਧਾਰਨਾਂ ਦੇ ਸ਼ਬਦ ਸੁਣਾਂਦੇ ਰਹੇ। ਸ਼ਬਦ ਆਮ ਤੌਰ 'ਤੇ ਭਗਤ-ਬਾਣੀ ਵਿਚੋਂ ਹੀ। ਉਨ੍ਹਾਂ ਨਾਲ ਪੰਜ ਸੱਤ ਦਿਨਾਂ ਦੀ ਸੰਗਤਿ ਦਾ ਸਦਕਾ ਮੈਨੂੰ ਭੀ ਇਹ ਲਗਨ ਲਗ ਗਈ। ਮੈਂ ਪੰਡਿਤ ਤਾਰਾ ਸਿੰਘ ਜੀ ਅਤੇ ਭਾਈ ਭਗਵਾਨ ਸਿੰਘ ਜੀ ਦੇ ਭਗਤ-ਬਾਣੀ ਦੇ ਟੀਕੇ ਮੰਗਵਾ ਲਏ। ਸ਼ਬਦ ਜ਼ਬਾਨੀ ਯਾਦ ਕਰਨੇ ਸ਼ੁਰੂ ਕਰ ਦਿੱਤੇ ਤੇ ਹੱਲੇ ਦੀਆਂ ਧਾਰਨਾਂ 'ਤੇ ਦੀਵਾਨਾਂ ਵਿਚ ਗਾਣੇ ਭੀ ਸ਼ੁਰੂ ਕਰ ਦਿੱਤੇ। ਸ਼ਬਦ ਯਾਦ ਭੀ ਆਮ ਤੌਰ 'ਤੇ ਉਹੀ ਕਰਨੇ, ਜੋ ਬਹੁ-ਅਰਥਕ ਹੋਣ। ਸਾਂਗਲਾ ਤਾਂ ਮੈਂ ੧੯੧੦ ਵਿਚ ਹੀ ਛੱਡ ਆਇਆ, ਪਰ ਭਾਈ ਗਿਆਨ ਸਿੰਘ ਜੀ ਦੀ ਛੁਹ ਤੋਂ ਹਾਸਲ ਕੀਤੀ ਲਗਨ ਮੇਰਾ ਪੱਕਾ ਸਾਥੀ ਬਣ ਗਈ। ੧੯੧੧ ਵਿਚ ਮੈਂ ਦਿਆਲ ਸਿੰਘ ਕਾਲਜ ਵਿਚ ਪੜ੍ਹਨ ਲਈ ਜਾ ਦਾਖ਼ਲ ਹੋਇਆ। ਉੱਥੇ ਭੀ ਗੁਰਪੁਰਬਾਂ ਸਮੇ ਸਿੰਘ-ਸਭਾ ਵਲੋਂ ਹੁੰਦੇ ਨਗਰ-ਕੀਰਤਨਾਂ ਵਿਚ ਮੈਂ ਕਿਸੇ ਨਾ ਕਿਸੇ ਜਥੇ ਦੇ ਨਾਲ ਸ਼ਾਮਲ ਹੋ ਕੇ ਹੱਲੇ ਦੇ ਸ਼ਬਦ ਪੜ੍ਹਨ ਅਤੇ ਉਨ੍ਹਾਂ ਦੀ ਬਹੁ-ਅਰਥਕ ਵਿਆਖਿਆ ਕਰਨ ਦਾ ਸ਼ੌਕ ਪੂਰਾ ਕਰ ਹੀ ਲੈਂਦਾ ਸਾਂ।

**ਜਾਗ**

ਸੰਨ ੧੯੧੩ ਦੀਆਂ ਗਰਮੀਆਂ ਦੇ ਦਿਨ ਸਨ। ਐਫ਼.ਏ. ਦਾ ਇਮਤਿਹਾਨ ਦੇ ਕੇ ਮੈਂ ਆਪਣੇ ਪਿੰਡ ਗਿਆ ਹੋਇਆ ਸਾਂ। ਸਾਡੇ ਪਿੰਡ ਤੋਂ ਅੱਧ ਕੁ ਮੀਲ 'ਤੇ ਤਸੀਲ ਸੀ (ਰਈਆ, ਜ਼ਿਲਾ ਸਿਆਲਕੋਟ)। ਉੱਥੇ ਇਕ ਗੁਰਦੁਆਰਾ ਸੀ। ਆਮ ਤੌਰ 'ਤੇ ਰੋਜ਼ਾਨਾ ਕੁਝ ਸਮਾ ਮੈਂ ਉੱਥੇ ਗੁਜ਼ਾਰਿਆ ਕਰਦਾ ਸਾਂ। ਇਕ ਦਿਨ ਇਕ ਜੰਞ ਦੁਪਹਿਰ ਕੱਟਣ ਵਾਸਤੇ ਗੁਰਦੁਆਰੇ ਵਿਚ ਆ ਟਿਕੀ। ਇਹ ਜੰਞ ਸੀ ਆਰੀਆ ਸਮਾਜੀ ਵੀਰਾਂ ਦੀ। ਇਕ ਪਰਚਾਰਕ ਭੀ ਉਨ੍ਹਾਂ ਦੇ ਨਾਲ ਸੀ। ਉਹ ਸੱਜਣ ਮੇਰੇ ਪਾਸ ਆ ਬੈਠਾ। ਗੱਲਾਂ-ਬਾਤਾਂ ਛੇੜ ਕੇ ਮੈਨੂੰ ਕਹਿਣ ਲੱਗਾ—ਜੇ ਕਿਸੇ ਮਨੁੱਖ ਪਾਸੋਂ ਉਸ ਦੇ ਪਿਉ ਦਾ ਨਾਂ ਪੁੱਛੀਏ, ਉਹ ਅਗੋਂ ਉੱਤਰ ਦੇਵੇ ਕਿ ਮੇਰੇ ਪਿਉ ਦਾ ਨਾਂ ਅਹਿ ਸੀ, ਅਹਿ ਸੀ ਜਾਂ ਅਹਿ ਸੀ। ਇਸੇ ਤਰ੍ਹਾਂ 'ਜਾਂ, ਜਾਂ' ਵਿਚ ਉਹ ਅੱਠ ਨੌਂ ਨਾਂ ਦੱਸ ਦੇਵੇ। ਉਸ ਦਾ ਇਹ ਉੱਤਰ ਸੁਣ ਕੇ ਇਹੀ ਅੰਦਾਜ਼ਾ ਲਾਣਾ ਪਏਗਾ ਕਿ ਇਸ ਮਨੁੱਖ ਨੂੰ ਜਾਂ ਤਾਂ ਆਪਣੇ ਪਿਉ ਦਾ ਨਾਂ ਹੀ ਨਹੀਂ ਆਉਂਦਾ ਜਾਂ ਇਹ ਆਪ ਹੀ ਪਾਗਲ ਹੈ।

ਗੱਲ-ਬਾਤ ਦਾ ਇਹ ਪੈਂਤੜਾ ਬੰਨ੍ਹ ਕੇ ਉਹ ਪਰਚਾਰਕ ਸੱਜਣ ਫਿਰ ਮੈਨੂੰ ਕਹਿਣ ਲੱਗਾ—ਤੁਸੀ ਸਿਖ ਲੋਕ ਫ਼ਖ਼ਰ ਨਾਲ ਇਹ ਆਖਦੇ ਹੋ ਕਿ ਸਿਰਫ਼ ਤੁਹਾਡਾ

ਹੀ ਧਾਰਮਿਕ ਗ੍ਰੰਥ ਐਸਾ ਹੈ ਜੋ ਤੁਹਾਡੀ ਆਪਣੀ ਬੋਲੀ ਵਿਚ ਹੈ। ਪਰ ਹਾਲ ਤੁਹਾਡਾ ਇਹ ਹੈ ਕਿ ਇਕ ਇਕ ਤੁਕ ਦੇ ਦਸ ਦਸ ਅਰਥ ਕਰਨ ਨੂੰ ਤੁਸੀ ਵਿਦਵਤਾ ਸਮਝਦੇ ਹੋ। ਕੀ ਇਹ ਵਿਦਵਤਾ ਹੈ ਜਾਂ ਨਾ-ਵਾਕਫ਼ੀਅਤ ?

ਬੱਸ ! ਉਸ ਸੱਜਣ ਦੀ ਇਹ ਟੋਕ ਮੇਰੇ ਅੰਦਰ ਕਾਟ ਕਰ ਗਈ। ਮੈਂ ਬਹੁ-ਅਰਥਕ ਵਿੱਦਵਤਾ ਦੀ ਨੀਂਦਰ ਵਿਚੋਂ ਜਾਗ ਪਿਆ। ਮੈਨੂੰ ਸਮਝ ਆ ਗਈ ਕਿ ਪੰਜ ਸੌ ਸਾਲਾਂ ਤੋਂ ਪਹਿਲਾਂ ਦੀ ਪੁਰਾਣੀ ਬੋਲੀ ਨੂੰ ਨਾ ਸਮਝਣ ਕਰਕੇ 'ਜਾਂ, ਜਾਂ' ਵਾਲੇ ਅੰਦਾਜ਼ੇ ਵਿੱਦਵਤਾ ਦੀ ਨਿਸ਼ਾਨੀ ਨਹੀਂ ਹਨ। ਉਸ ਦਿਨ ਤੋਂ ਮੈਨੂੰ ਉਸ ਬਹੁ-ਅਰਥਕਤਾ ਦੀ ਵਿੱਦਿਆ ਦਾ ਹੁਲਾਰਾ ਆਉਣਾ ਮੁਕ ਗਿਆ।

## ਬੋਲੀ ਬਦਲਦੀ ਰਹਿੰਦੀ ਹੈ

ਇਹ ਇਕ ਸਿੱਧੀ-ਪਧਰੀ ਗੱਲ ਹੈ ਕਿ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਇਸ ਧਰਤੀ ਉੱਤੇ ਬਹੁਤ ਥੋੜੀ ਵੱਸੋਂ ਸੀ। ਇਹ ਵੱਸੋਂ ਹੁੰਦੀ ਭੀ ਧਰਤੀ ਦੇ ਉਨ੍ਹਾਂ ਹਿੱਸਿਆਂ ਵਿਚ ਹੀ ਸੀ, ਜਿਹੜੇ ਕੁਦਰਤੀ ਤੌਰ 'ਤੇ ਅੰਨ-ਉਪਜਾਊ ਹੁੰਦੇ ਸਨ। ਕਿਸੇ ਇੱਕੋ ਇਲਾਕੇ ਵਿਚ ਵਸਦੇ ਲੋਕਾਂ ਦੀ ਬੋਲੀ ਭੀ, ਕੁਝ ਫ਼ਰਕ ਨਾਲ, ਤਕਰੀਬਨ ਇਕੋ ਜਿਹੀ ਹੋਣੀ ਭੀ ਇਕ ਕੁਦਰਤੀ ਗੱਲ ਹੈ।

ਪਰ ਮੁੱਢ ਕਦੀਮਾਂ ਤੋਂ ਹੀ ਅਜਿਹੀਆਂ ਘਟਨਾਵਾਂ ਭੀ ਹੁੰਦੀਆਂ ਚਲੀਆਂ ਆਈਆਂ ਹਨ, ਜਿਨ੍ਹਾਂ ਦੇ ਕਾਰਨ ਵਸਦੇ ਦੇਸ ਉਜੜਦੇ ਰਹੇ ਤੇ ਉਜੜੇ ਦੇਸ ਵਸਦੇ ਰਹੇ ਹਨ। ਟਿੱਡੀ-ਦਲ ਨੇ ਪੁਰਾਣੇ ਸਮੇ ਵਿਚ ਅਨੇਕਾਂ ਵਸਦੇ ਦੇਸ ਉਜਾੜੇ। ਲੰਮੀ ਔੜ ਭੀ ਵਸਦਿਆਂ ਨੂੰ ਉਜਾੜਦੀ ਰਹੀ ਹੈ। ਇਹੋ ਜਿਹੀਆਂ ਘਟਨਾਵਾਂ ਦੇ ਕਾਰਨ ਸੈਂਕੜੇ ਹਜ਼ਾਰਾਂ ਇਕੱਠੇ-ਵੱਸਦੇ ਘਰਾਣੇ ਸਦਾ ਲਈ ਵਿੱਛੜ ਜਾਂਦੇ ਹਨ। ਨਵੇਂ ਵਾਯੂ-ਮੰਡਲ ਵਿਚ ਜਾ ਕੇ ਸਦੀਆਂ ਪਿੱਛੋਂ ਉਨ੍ਹਾਂ ਦੀ ਬੋਲੀ ਇਤਨੀ ਬਦਲ ਜਾਂਦੀ ਹੈ, ਇਉਂ ਜਾਪਦਾ ਹੈ ਕਿ ਉਨ੍ਹਾਂ ਬੋਲੀਆਂ ਵਿਚ ਕਿਤੇ ਕੋਈ ਸੰਬੰਧ ਹੀ ਨਹੀਂ ਸੀ। ਖ਼ਾਸ ਖੋਜ ਕੀਤਿਆਂ ਹੀ ਕੋਈ ਕੋਈ ਸਾਂਝੇ ਲਫ਼ਜ਼ ਲਭਦੇ ਹਨ, ਜਿਹੜੇ ਸਦੀਆਂ ਪਹਿਲਾਂ ਦੀ ਕੋਈ ਪੁਰਾਣੀ ਸਾਂਝ ਦਰਸਾਂਦੇ ਹਨ।

ਵੰਨਗੀ ਵਜੋਂ ਰੂਸੀ ਬੋਲੀ ਅਤੇ ਸੰਸਕ੍ਰਿਤ ਵਿਚੋਂ ਕੁਝ ਲਫ਼ਜ਼ ਹੇਠਾਂ ਦਿੱਤੇ ਜਾਂਦੇ ਹਨ :

(੧) ਕੁੱਤਾ ਮਨੁੱਖ ਦਾ ਬਹੁਤ ਪੁਰਾਣਾ ਸਾਥੀ ਤੁਰਿਆ ਆ ਰਿਹਾ ਜਾਪਦਾ ਹੈ। ਕੁੱਤੇ ਵਾਸਤੇ ਰੂਸੀ ਲਫ਼ਜ਼ ਹੈ 'ਸੁਬਾਹਕਾ' ਅਤੇ ਸੰਸਕ੍ਰਿਤ ਦਾ ਲਫ਼ਜ਼ ਹੈ

'ਸ੍ਰਕ:' (स्वक)। ਕੈਸੀ ਅਜਬ ਸਾਂਝ ਦਿਸਦੀ ਹੈ! ਪਰ ਰੂਸ ਵਿਚ ਤਾਂ ਇਹ ਲਫ਼ਜ਼ ਅਜੇ ਕਾਇਮ ਹੈ। ਸਾਡੇ ਦੇਸ ਵਿਚ ਇਹ ਲਫ਼ਜ਼ ਸਿਰਫ਼ ਕਿਤਾਬਾਂ ਵਿਚ ਹੀ ਰਹਿ ਗਿਆ ਹੈ।

(੨) 'ਰੁੱਖ' ਵਾਸਤੇ ਰੂਸੀ ਲਫ਼ਜ਼ 'ਦੇਰਵੋ' (ਦੇਹਰਵ) ਹੈ, ਸੰਸਕ੍ਰਿਤ ਵਿਚ 'ਦ੍ਰੁਮ' (द्रुम)। ਉਹ ਲੋਕ ਤਾਂ ਅਜੇ ਤਕ ਇਹ ਲਫ਼ਜ਼ ਵਰਤ ਰਹੇ ਹਨ, ਪਰ ਸਾਡਾ ਉਹ ਪੁਰਾਣਾ ਲਫ਼ਜ਼ ਕਿਤਾਬਾਂ ਵਿਚ ਹੀ ਰਹਿ ਗਿਆ ਹੈ।

(੩) ਬਹੁਤ ਠੰਢੇ ਦੇਸਾਂ ਵਿਚ ਸਿਰ ਨੂੰ ਸਰਦੀ ਤੋਂ ਬਚਾਣ ਦੀ ਆਮ ਤੌਰ 'ਤੇ ਲੋੜ ਪੈਂਦੀ ਆਈ ਹੈ। ਸੰਸਕ੍ਰਿਤ ਲਫ਼ਜ਼ ਹੈ 'ਸ਼ਿਰਸਯ' (शिरसय)—ਭਾਵ ਸਿਰ ਦੀ ਹਿਫ਼ਾਜ਼ਤ ਕਰਨ ਵਾਲਾ। ਰੂਸੀ ਲਫ਼ਜ਼ ਹੈ 'ਸ਼ਲਾਹਪਾ', 'ਸ਼ਲਾਪਾ'। ਸੰਸਕ੍ਰਿਤ ਦਾ ਲਫ਼ਜ਼ ਆਮ ਬੋਲੀ ਵਿਚੋਂ ਮੁਕ ਗਿਆ।

(੪) ਘਰ ਬਣਾਣ ਤੇ ਘਰਾਂ ਨੂੰ ਦਰਵਾਜ਼ੇ ਲਾਣ ਦੀ ਲੋੜ ਮਨੁੱਖ ਨੂੰ ਹਜ਼ਾਰਾਂ ਸਾਲ ਪਹਿਲਾਂ ਤੋਂ ਹੀ ਪੈਂਦੀ ਆ ਰਹੀ ਹੈ। ਸੰਸਕ੍ਰਿਤ ਲਫ਼ਜ਼ 'ਦ੍ਵਾਰ' (द्वार), ਅਤੇ ਰੂਸੀ ਲਫ਼ਜ਼ ਹੈ 'ਦ੍ਵਰ'।

(੫) 'ਹੱਥ' ਵਾਸਤੇ ਸੰਸਕ੍ਰਿਤ ਦਾ ਲਫ਼ਜ਼ ਹੈ 'ਕਰ' (कर), ਅਤੇ ਰੂਸੀ ਲਫ਼ਜ਼ ਹੈ 'ਰੁਕਾ'—'ਰੁਕਾਹ'। ਦੋਵੇਂ ਅੱਖਰ ਉਲਟ ਗਏ ਹਨ।

(੬) ਗਿਣਤੀ ਦੇ ਹਿੰਦਸੇ ਵੇਖੋ :

ਦੋ—ਸੰਸਕ੍ਰਿਤ 'ਦ੍ਵਿ' (द्वि ), ਰੂਸੀ 'ਦ੍ਵ'।
ਤਿੰਨ—ਸੰਸਕ੍ਰਿਤ 'ਤ੍ਰਿ' (त्रि), ਰੂਸੀ 'ਤ੍ਰਿ'
ਚਾਰ—ਸੰਸਕ੍ਰਿਤ 'ਚਤੁਰ' (चतुर), ਰੂਸੀ 'ਚਿਤਿਰ'।
ਦੋਵੇਂ—ਸੰਸਕ੍ਰਿਤ 'ਉਭਯ' (उभय), ਰੂਸੀ 'ਓਬਾ'।

(੭) ਪੜਨਾਂਵ :

ਸਾਨੂੰ—ਸੰਸਕ੍ਰਿਤ 'ਨਹ' (नः) ਰੂਸੀ 'ਨਸ'।
ਤੁਹਾਨੂੰ—ਸੰਸਕ੍ਰਿਤ 'ਵਹ' (वः) ਰੂਸੀ, 'ਵੱਸ'।
*ਨੋਟ:* ਸੰਸਕ੍ਰਿਤ ਦਾ ' : ' (सु) ਹੈ।

(੮) ਸ੍ਰੀ ਰਾਮ ਚੰਦਰ ਜੀ ਦੀ ਜੀਵਨ-ਕਥਾ ਜਿਸ ਸਭ ਤੋਂ ਪੁਰਾਣੀ ਪੁਸਤਕ ਵਿਚ ਲਿਖੀ ਹੋਈ ਹੈ, ਉਸ ਦਾ ਆਮ ਪਰਸਿੱਧ ਨਾਂ 'ਰਾਮਾਇਣ' ਹੈ। ਪਰ ਹੈਰਾਨੀ ਦੀ ਗੱਲ ਹੈ ਕਿ ਰੂਸੀ ਬੋਲੀ ਵਿਚ 'ਕਹਾਣੀ, ਕਥਾ' ਵਾਸਤੇ

ਲਫ਼ਜ਼ ਹੈ ਰਮਾਹਣ—ਰਮਾਣ।

(੯) ਕ੍ਰਿਆ ਵਿਸ਼ੇਸ਼ਣ :

ਤਦੋਂ—ਸੰਸਕ੍ਰਿਤ 'ਤਦਾ' (तदा), ਰੂਸੀ 'ਤਗਦਾ'।
ਕਦੋਂ—ਸੰਸਕ੍ਰਿਤ 'ਕਦਾ' (कदा), ਰੂਸੀ 'ਕਗਦਾ'।
'ਨ ਕਦਾ' (न कदा), ਰੂਸੀ 'ਨਿ-ਕਗਦਾ'।
ਸਦਾ—ਸੰਸਕ੍ਰਿਤ 'ਸਦਾ' (सदा), ਰੂਸੀ 'ਵਸਿਗਦਾ'।

(੧੦) ਸੰਸਕ੍ਰਿਤ ਵਿਚ ਕਿਸੇ ਵਿਸ਼ੇਸ਼ਣ ਤੋਂ 'ਭਾਵ-ਵਾਚਕ ਨਾਂ' ਬਣਾਣ ਲਈ 'ਵਿਸ਼ੇਸ਼ਣ' ਦੇ ਅੰਤ ਵਿਚ 'ਤਾ' (ता) ਲਾਈਦਾ ਹੈ, ਰੂਸੀ ਵਿਚ 'ਦਾ' :

ਸੰਸਕ੍ਰਿਤ 'ਪ੍ਰਭੁ' (प्रभु), ਰੂਸੀ 'ਪ੍ਰਵ'।
ਇਨ੍ਹਾਂ ਤੋਂ 'ਭਾਵ-ਵਾਚਕ ਨਾਂ' :
ਸੰਸਕ੍ਰਿਤ 'ਪ੍ਰਭੁਤਾ' (प्रभुता), ਰੂਸੀ 'ਪ੍ਰਵਦਾ'।

(੧੧) ਕ੍ਰਿਆ :

ਦੇਣਾ—ਸੰਸਕ੍ਰਿਤ 'ਦਾ' (दा), ਰੂਸੀ 'ਦੱਤ'।
ਡਿੱਗਣਾ—ਸੰਸਕ੍ਰਿਤ 'ਪਤ' (पत्), ਰੂਸੀ 'ਪੋਦਤ'।
ਵੇਚਣਾ—ਸੰਸਕ੍ਰਿਤ 'ਪ੍ਰਦਾ' (प्रदा), ਰੂਸੀ 'ਪ੍ਰਦਤ'।

(੧੨) ਕੁਝ ਕੁ ਹੋਰ ਲਫ਼ਜ਼ :

ਪਾਣੀ—ਸੰ: 'ਉਦਕ' (उदक), ਰੂਸੀ 'ਵਦਾ'।
ਹਵਾ—ਸੰ: 'ਵਾਤ' (वात), ਰੂਸੀ 'ਵੇਤਰ'।
ਸੱਕਰ—ਸੰ: 'ਸ਼ਰਕਰਾ' (शर्करा), ਰੂਸੀ 'ਸਾਖਰ'।
ਆਕਾਸ਼—ਸੰ: 'ਨਭਸ' (नभस), ਰੂਸੀ, 'ਨੇਬੋ'।

ਅਨੇਕਾਂ ਹੀ ਅਜਿਹੇ ਲਫ਼ਜ਼ ਮਿਲਦੇ ਹਨ, ਜੋ ਸਾਡੇ ਦੇਸ ਵਿਚ ਤਾਂ ਸੰਸਕ੍ਰਿਤ ਦੀਆਂ ਕਿਤਾਬਾਂ ਵਿਚ ਹੀ ਰਹਿ ਗਏ ਹਨ, ਪਰ ਰੂਸ ਵਿਚ ਅਜੇ ਤਕ ਬੋਲੇ ਜਾ ਰਹੇ ਹਨ।

ਇਉਂ ਜਾਪਦਾ ਹੈ ਕਿ ਕਿਸੇ ਲੰਮੀ ਔੜ, ਭਿਆਨਕ ਮਰੀ ਜਾਂ ਟਿੱਡੀ-ਦਲ ਆਦਿਕ ਦੀ ਬਿਪਤਾ ਨੇ ਇਕੱਠੇ ਵੱਸਦਿਆਂ ਵਿਚੋਂ ਸੈਂਕੜੇ ਹਜ਼ਾਰਾਂ ਘਰਾਣਿਆਂ ਨੂੰ ਉੱਥੋਂ ਦੱਖਣ ਵਲ ਆਉਣ 'ਤੇ ਮਜਬੂਰ ਕੀਤਾ। ਇੱਥੇ, ਕੁਝ ਤਾਂ ਬਦਲੇ

ਹੋਏ ਹਵਾ-ਪਾਣੀ ਦਾ ਅਸਰ ਪਿਆ, ਕੁਝ ਇੱਥੋਂ ਦੇ ਪਹਿਲੇ ਵਸਨੀਕਾਂ ਨਾਲ ਮੇਲ-ਜੋਲ ਦਾ ਅਸਰ ਹੋਇਆ।

## ਬੋਲੀ ਕਿਉਂ ਬਦਲਦੀ ਹੈ ?

ਸੰਨ ੧੯੩੫ ਦਾ ਜ਼ਿਕਰ ਹੈ। ਮੇਰਾ ਛੋਟਾ ਕਾਕਾ ਜਦੋਂ ਗੱਲਾਂ ਸਿੱਖਣ ਜੋਗਾ ਹੋਇਆ, ਅਸੀ ਉਸ ਨੂੰ ਸਿਖਾਂਦੇ ਸਾਂ, 'ਕਾਕਾ ! ਆਖ—ਭਾਪਾ ਜੀ।' ਅਗੋਂ ਉਹ ਆਖਦਾ ਸੀ—'ਭਾਪਾ ਗਾ।' ਅਸੀ ਆਖੀਏ—'ਆਖ ਭਾਬੋ ਜੀ।' ਉਹ ਆਖੇ—'ਭਬਕਾ'। ਉਸ ਦੀ ਇਸ ਅਸਚਰਜ ਬੋਲੀ ਉੱਤੇ ਅਸੀ ਸਾਰੇ ਬੜੇ ਹੀ ਹੈਰਾਨ ਸਾਂ। ਕੁਝ ਚਿਰ ਅਸੀ ਇਹ ਸਮਝਦੇ ਰਹੇ ਕਿ ਇਹ ਜਾਣ-ਬੁਝ ਕੇ 'ਭਾਪਾ ਗਾ' ਅਤੇ 'ਭਬਕਾ' ਹੀ ਆਖਦਾ ਰਿਹਾ।

ਉਸ ਦੀ ਇਸ ਅਸਚਰਜ ਬੋਲੀ ਦਾ ਕਾਰਨ ਆਖ਼ਰ ਸਾਡੀ ਸਮਝ ਵਿਚ ਆ ਹੀ ਗਿਆ। ਜਦੋਂ ਉਹ ਅਜੇ ਛੋਟਾ ਜਿਹਾ ਸੀ, ਉਹ ਆਪਣੀ ਜੀਭ ਬੁੱਲ੍ਹਾਂ ਤੋਂ ਬਾਹਰ ਨਹੀਂ ਕੱਢ ਸਕਦਾ ਸੀ। ਦੁੱਧ ਭੀ ਚੰਗੀ ਤਰ੍ਹਾਂ ਨਹੀਂ ਚੁੰਘ ਸਕਦਾ ਸੀ। ਡਾਕਟਰ ਨੂੰ ਵਿਖਾਇਆ। ਉਸ ਨੇ ਦੱਸਿਆ ਕਿ ਜੀਭ-ਹੇਠਲਾ ਤੰਦੂਆ ਬਹੁਤ ਵਧਿਆ ਹੋਇਆ ਹੈ, ਇਹ ਕੱਟਣਾ ਪਏਗਾ। ਪਰ, ਉਹ ਵਧੀਕ ਕੱਟਿਆ ਗਿਆ। ਇਹ ਤੰਦੂਆ ਜੀਭ ਦੇ ਹੇਠ ਥੰਮ੍ਹੀ ਦਾ ਕੰਮ ਕਰਦਾ ਹੈ। ਜੀਭ ਨੂੰ ਚੁੱਕ ਕੇ ਤਾਲੂ ਨਾਲ ਇਹੀ ਜੋੜਦਾ ਹੈ। ਬੱਚੇ ਦਾ ਤੰਦੂਆ ਵਧੀਕ ਕੱਟਿਆ ਜਾਣ ਕਰਕੇ ਕਮਜ਼ੋਰ ਹੋ ਚੁੱਕਾ ਸੀ। ਉਹ ਉਸ ਦੀ ਜੀਭ ਨੂੰ ਚੁੱਕ ਕੇ ਤਾਲੂ ਨਾਲ ਜੋੜ ਨਹੀਂ ਸੀ ਸਕਦਾ। ਤੇ ਜਿਹੜੇ (ਚ, ਛ, ਜ, ਝ, ਞ, ੲ, ਯ, ਸ਼) ਅੱਖਰ ਜੀਭ ਦੇ ਤਾਲੂ ਨਾਲ ਜੁੜਿਆਂ ਹੀ ਉਚਾਰੇ ਜਾ ਸਕਦੇ ਸਨ, ਉਸ ਪਾਸੋਂ ਉਚਾਰੇ ਨਹੀਂ ਸਨ ਜਾਂਦੇ। ਉਸ ਦਾ ਸੰਘ ਖੁੱਲ੍ਹਾ ਰਹਿਣ ਕਰਕੇ, ਅੱਖਰ 'ਜ' ਦੇ ਥਾਂ ਉਸ ਦੇ ਸੰਘ ਵਿਚੋਂ ਅੱਖਰ 'ਗ' ਨਿਕਲਦਾ ਸੀ। 'ਜ' ਦੀ 'ੀ' ਦੇ ਥਾਂ ਉਸ ਦੇ ਮੂੰਹੋਂ 'ਅ' ਨਿਕਲਦਾ ਸੀ। ਸੋ ਲਫ਼ਜ਼ 'ਜੀ' ਦੇ ਥਾਂ ਉਹ 'ਗਾ' ਆਖਦਾ ਸੀ। ਲਫ਼ਜ਼ 'ਭਾਬੋ ਜੀ' ਉਚਾਰਨ ਦੇ ਰਾਹ ਵਿਚ ਉਸ ਨੂੰ ਇਕ ਹੋਰ ਔਖਿਆਈ ਆ ਪੈਂਦੀ ਸੀ। ਅੱਖਰ 'ਬ' ਅਤੇ ਅੱਖਰ 'ਜ' ਦੋਵੇਂ ਹੀ ਆਪੋ ਆਪਣੇ ਵਰਗ ਦਾ ਤੀਜਾ ਅੱਖਰ ਹਨ। ਇਹ ਦੋਵੇਂ ਇਕੱਠੇ ਭੀ ਉਸ ਜੀਭ ਦਾ ਕਮਜ਼ੋਰ ਤੰਦੂਆ ਉਸ ਪਾਸੋਂ ਉਚਾਰਨ ਕਰਾਣ ਲਈ ਅਸਮਰਥ ਸੀ। ਇਸ ਵਾਸਤੇ 'ਭਾਪਾ ਜੀ' ਦੀ ਥਾਂ 'ਭਾਪਾ ਗਾ' ਆਖ ਸਕਣ ਵਾਲਾ ਉਹ ਬੱਚਾ 'ਭਾਬੋ ਜੀ' ਦੇ ਲਫ਼ਜ਼ 'ਜੀ' ਦੇ ਥਾਂ 'ਕਾ' ਹੀ ਆਖ ਸਕਦਾ ਸੀ।

ਅੱਖਰਾਂ ਦੇ ਉਚਾਰਨ-ਸਥਾਨਾਂ ਦਾ ਜਾਣਨਾ ਪਾਠਕਾਂ ਵਾਸਤੇ ਦਿਲਚਸਪ ਹੋਵੇਗਾ :

(੧) ਅਕਹੁ ਵਿਸਰਜਨੀਯਾਨਾਂ ਕੰਠ : ਭਾਵ ਮਨੁੱਖ ਆਪਣੇ ਸੰਘ (ਗਲੇ) ਤੋਂ ਹੇਠ-ਲਿਖੇ ਅੱਖਰ ਉਚਾਰਦਾ ਹੈ : ਅ, ਹ, ਕ, ਖ, ਗ, ਘ, ਙ।

(੨) ਇਚੁ ਯਸ਼ਾਨਾਂ ਤਾਲੂ : ਜਦੋਂ ਜੀਭ ਤਾਲੂ ਦੇ ਨਾਲ ਜੁੜੇ, ਤਾਂ ਹੇਠ-ਲਿਖੇ ਅੱਖਰ ਉਚਾਰੇ ਜਾ ਸਕਦੇ ਹਨ : ਈ, ਯ, ਸ਼, ਚ, ਛ, ਜ, ਝ, ਞ।

(੩) ਲ੍ਰਿਤੁ ਲਸਾਨਾਂ ਦਤਾ : ਜੀਭ ਦਾ ਅਗਲਾ ਸਿਰਾ ਦੰਦਾਂ ਨਾਲ ਜੋੜਿਆਂ ਹੇਠ-ਲਿਖੇ ਅੱਖਰ ਉਚਾਰ ਸਕੀਦੇ ਹਨ : ਲ੍ਰਿ, ਲ, ਸ, ਤ, ਥ, ਦ, ਧ, ਨ।

(੪) ਰਿਟੁ ਰਖਾਣਾ ਮੂਰਧਾ : ਜਦੋਂ ਜੀਭ ਦਾ ਅਗਲਾ ਸਿਰਾ ਤਾਲੂ ਨਾਲ ਜੋੜਿਆ ਜਾਏ, ਤਦੋਂ ਹੇਠ-ਲਿਖੇ ਅੱਖਰ ਉਚਾਰੇ ਜਾ ਸਕਦੇ ਹਨ : ਰਿ (ऋ) ਰ, ਖ, ਟ, ਠ, ਡ, ਢ, ਣ।

(੫) ਉਪੁ ਪਦਮਾਨੀਆਨਾਂ ਓਸ਼ਠਉ : ਦੋਹਾਂ ਬੁੱਲ੍ਹਾਂ ਨੂੰ ਮੀਟਿਆਂ ਹੇਠ-ਲਿਖੇ ਅੱਖਰ ਉਚਾਰ ਸਕੀਦੇ ਹਨ : ੳ, ਵ, ਪ, ਫ, ਬ, ਭ, ਮ।

ਕਿਸੇ ਇਕ ਵਾਯੂ-ਮੰਡਲ ਵਿਚੋਂ ਰਿਹਾਇਸ਼ ਛੱਡ ਕੇ ਜੇ ਮਨੁੱਖ ਹਜ਼ਾਰਾਂ ਮੀਲਾਂ ਦੀ ਵਿੱਥ 'ਤੇ ਕਿਸੇ ਨਵੇਂ ਵਾਯੂ-ਮੰਡਲ ਵਿਚ ਜਾ ਵੱਸੇ, ਤਾਂ ਸਹਿਜੇ ਸਹਿਜੇ ਉਸ ਦੇ ਗਲੇ ਦੀਆਂ, ਆਵਾਜ਼ ਪੈਦਾ ਕਰਨ ਵਾਲੀਆਂ ਨਾੜੀਆਂ ਉੱਤੇ ਅਸਰ ਪੈਂਦਾ ਜਾਂਦਾ ਹੈ। ਛੱਡ-ਚੁਕੇ ਵਾਯੂ-ਮੰਡਲ ਦੀ ਬੋਲੀ ਦੇ ਕਈ ਅੱਖਰ ਉਚਾਰਨੇ ਉਸ ਵਾਸਤੇ ਔਖੇ ਹੁੰਦੇ ਜਾਂਦੇ ਹਨ ਤੇ ਨਵੇਂ ਵਾਯੂ-ਮੰਡਲ ਦੀ ਬੋਲੀ ਦੇ ਕਈ ਨਵੇਂ ਅੱਖਰ ਉਸ ਲਈ ਉਚਾਰਨੇ ਸੌਖੇ ਹੁੰਦੇ ਜਾਂਦੇ ਹਨ। ਨਵੀਂ ਬੋਲੀ ਵਾਲੇ ਲੋਕਾਂ ਨਾਲ ਮੇਲ-ਮਿਲਾਪ ਭੀ ਇਸ ਤਬਦੀਲੀ ਵਿਚ ਬਹੁਤ ਸਹਾਈ ਹੋ ਜਾਂਦਾ ਹੈ।

ਪੜ੍ਹੇ ਹੋਏ ਅਤੇ ਅਨਪੜ੍ਹ ਮਨੁੱਖ ਦੀ ਬੋਲੀ ਵਿਚ ਭੀ ਬੜਾ ਫ਼ਰਕ ਪੈ ਜਾਂਦਾ ਹੈ। ਪੜ੍ਹੇ ਹੋਏ ਬੰਦੇ ਦੀਆਂ ਨਾਦ-ਤੰਤੀਆਂ ਨੂੰ ਜਿਹੜਾ ਰੋਜ਼ਾਨਾ ਅਭਿਆਸ ਮਿਲਦਾ ਹੈ, ਅਨਪੜ੍ਹ ਉਸ ਅਭਿਆਸ ਤੋਂ ਖ਼ਾਲੀ ਰਹਿ ਜਾਂਦਾ ਹੈ। ਤਾਹੀਏਂ ਅਨਪੜ੍ਹ ਮਨੁੱਖ ਕਈ ਐਸੇ ਅੱਖਰ ਅਸਾਨੀ ਨਾਲ ਨਹੀਂ ਉਚਾਰ ਸਕਦੇ, ਜਿਨ੍ਹਾਂ ਦੇ ਉਚਾਰਨ ਵਾਸਤੇ ਪੜ੍ਹੇ ਹੋਏ ਮਨੁੱਖ ਨੂੰ ਕੋਈ ਔਖਿਆਈ ਨਹੀਂ ਹੁੰਦੀ।

ਬੋਲੀ ਦੀ ਇਸ ਤਰ੍ਹਾਂ ਪੈਦਾ ਹੋ ਰਹੀ ਤਬਦੀਲੀ ਦਾ ਅਸਰ ਬੋਲੀ ਦੇ ਵਿਆਕਰਣ ਉੱਤੇ ਭੀ ਪੈ ਜਾਂਦਾ ਹੈ, ਕਿਉਂਕਿ 'ਵਿਆਕਰਣ' ਕੀ ਹੈ? ਵਿਆਕਰਣ ਹੈ ਕਿਸੇ ਬੋਲੀ ਦੇ ਲਫ਼ਜ਼ਾਂ ਦੇ ਪਰਸਪਰ ਸੰਬੰਧ ਦੇ ਨਿਯਮਾਂ ਦਾ

ਸੰਗ੍ਰਹਿ। ਜਦੋਂ ਲਫ਼ਜ਼ਾਂ ਦੀ ਸ਼ਕਲ ਬਦਲਦੀ ਜਾਂਦੀ ਹੈ, ਤਾਂ ਉਨ੍ਹਾਂ ਦਾ ਆਪੋ ਵਿਚ ਸੰਬੰਧ ਪੈਦਾ ਕਰਨ ਵਾਲੇ ਲਫ਼ਜ਼ਾਂ ਦੀ ਸ਼ਕਲ ਵਿਚ ਵੀ ਫ਼ਰਕ ਪੈਦਾ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਤਬਦੀਲ ਹੋਈ ਬੋਲੀ ਦੇ ਵਿਆਕਰਣ ਦੀ ਸ਼ਕਲ ਭੀ ਬਦਲ ਕੇ ਹੋਰ ਹੋ ਜਾਂਦੀ ਹੈ।

## ਗੁਰਬਾਣੀ ਦੇ ਵਿਆਕਰਣ ਸੰਬੰਧੀ ਇਤਰਾਜ਼

ਜਦੋਂ ੧੯੩੨ ਤੋਂ ਪਿਛੋਂ ਕੁਝ ਕੁ ਪੰਜਾਬੀ ਮਾਸਕ-ਪੱਤਰਾਂ ਵਿਚ ਮੈਂ ਗੁਰਬਾਣੀ ਦੇ ਵਿਆਕਰਣ ਬਾਰੇ ਮਜ਼ਮੂਨ ਲਿਖਣੇ ਸ਼ੁਰੂ ਕੀਤੇ, ਤਾਂ ਕਈ ਸੱਜਣਾਂ ਨੇ ਬੜੀ ਵਿਰੋਧਤਾ ਕੀਤੀ। ਮੇਰੇ ਉੱਤੇ ਇਹ ਦੂਸ਼ਣ ਲੱਗਣ ਲੱਗ ਪਏ ਕਿ ਇਹ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰਨ ਦੇ ਜਤਨ ਕਰ ਰਿਹਾ ਹੈ।

ਸਾਨੂੰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ। ਉਹ ਇਹ ਕਿ ਕਿਸੇ ਬੋਲੀ ਨੂੰ ਕਿਸੇ ਖ਼ਾਸ ਵਿਆਕਰਣ ਦੇ ਪਿੱਛੇ ਤੋਰਿਆ ਨਹੀਂ ਜਾ ਸਕਦਾ। ਵਿਆਕਰਣ ਤਾਂ ਬੋਲੀ ਵਿਚੋਂ ਲੱਭੀਦਾ ਹੈ। ਮੁੱਢਲੀ ਚੀਜ਼ ਹੈ ਬੋਲੀ। ਉਸ ਬੋਲੀ ਦੇ ਲਫ਼ਜ਼ਾਂ ਦੇ ਪਰਸਪਰ ਮੇਲ ਦੇ ਨਿਯਮਾਂ ਨੂੰ ਲੱਭ ਕੇ ਵਿਆਕਰਣ ਬਣਾਈਦਾ ਹੈ।

ਕੋਈ ਮਨੁੱਖ ਪੜ੍ਹਿਆ ਹੋਇਆ ਹੋਵੇ, ਚਾਹੇ ਅਨਪੜ੍ਹ ਹੋਵੇ, ਉਮਰੋਂ ਕੋਈ ਸਿਆਣਾ ਹੋਵੇ ਚਾਹੇ ਅੰਞਾਣਾ, ਸੁਤੇ ਹੀ ਹਰੇਕ ਪ੍ਰਾਣੀ ਜੋ ਕੁਝ ਬੋਲਦਾ ਹੈ, ਉਹ ਉਸ ਦੇ ਦੇਸ ਦੀ ਬੋਲੀ ਦੇ ਵਿਆਕਰਣ ਅਨੁਸਾਰ ਹੀ ਹੁੰਦਾ ਹੈ। ਮੁੰਡਾ ਜਾਂਦੀ ਹੈ, ਕੁੜੀ ਜਾਂਦਾ ਹੈ—ਅਜਿਹੇ ਵਾਕ ਕੋਈ ਵੀ ਨਹੀਂ ਬੋਲੇਗਾ।

੧੯੨੯ ਦਾ ਜ਼ਿਕਰ ਹੈ। ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਪੜ੍ਹਾਂਦਾ ਸਾਂ। ਮੇਰਾ ਘਰ ਕਾਲਜ ਦੇ ਸਾਹਮਣੇ ਹੀ ਕੋਈ ਅੱਧੇ ਫ਼ਰਲਾਂਗ ਦੀ ਵਿੱਥ 'ਤੇ ਸੀ। ਸਵੇਰੇ ਕਾਲਜ ਜਾਣ ਲੱਗਾ, ਉਸ ਵੇਲੇ ਮੇਰਾ ਇਕ ਛੋਟਾ ਲੜਕਾ ਅਤੇ ਉਸ ਦੀ ਭੈਣ ਘਰ ਦੇ ਬੂਹੇ ਤੋਂ ਬਾਹਰ ਬੈਠੇ ਖੇਡ ਰਹੇ ਸਨ। ਕੋਲੋਂ ਲੰਘਦਿਆਂ ਸੁਭਾਵਕ ਹੀ ਮੈਂ ਉਹਨਾਂ ਨੂੰ ਪੁੱਛਿਆ ਕਿ ਉਹ ਕੀ ਕਰ ਰਹੇ ਹਨ। ਪਰ ਪੁੱਛਣ ਵੇਲੇ ਮੇਰੇ ਮੂੰਹੋਂ ਲਫ਼ਜ਼ ਨਿਕਲੇ 'ਕੀ ਕਰ ਰਹੀਆਂ ਹੋ ?' ਲੜਕੇ ਦੀ ਉਮਰ ਉਸ ਵੇਲੇ ਢਾਈ ਸਾਲਾਂ ਦੀ ਸੀ, ਅਤੇ ਲੜਕੀ ਦੀ ਉਮਰ ਅੱਠ ਸਾਲਾਂ ਦੀ। ਮੇਰੇ ਇਹ ਲਫ਼ਜ਼ ਸੁਣ ਕੇ ਮੇਰਾ ਲੜਕਾ ਖਿੜ ਖਿੜ ਹੱਸ ਪਿਆ। ਆਪਣੀ ਗ਼ਲਤੀ ਦਾ ਤਾਂ ਮੈਨੂੰ ਉਸੇ ਵੇਲੇ ਪਤਾ ਲਗ ਗਿਆ ਸੀ, ਜਦੋਂ ਉਹ ਲਫ਼ਜ਼ ਮੇਰੇ ਮੂੰਹੋਂ ਨਿਕਲੇ ਸਨ। ਪਰ ਮੈਂ ਹੁਣ ਵੇਖਣਾ ਚਾਹੁੰਦਾ ਸਾਂ ਕਿ ਕੀ ਇਹ ਛੋਟਾ ਜਿਹਾ ਬੱਚਾ ਭੀ ਮੇਰੀ ਗ਼ਲਤੀ ਨੂੰ ਤਾੜ ਗਿਆ ਹੈ। ਮੈਂ ਉਸ ਨੂੰ ਪੁੱਛਿਆ,

'ਕੁਲਵੰਤ! ਕਿਉਂ ਹੱਸਿਆ ਹੈਂ?' ਅੱਗੋਂ ਉਸ ਨੇ ਉੱਤਰ ਦਿੱਤਾ, 'ਅਸੀ ਦੋਵੇਂ ਕੁੜੀਆਂ ਤਾਂ ਨਹੀਂ।' ਮੈਂ ਆਖਿਆ, 'ਕੀ ਆਖਣਾ ਚਾਹੀਦਾ ਸੀ?' ਉਸ ਨੇ ਜਵਾਬ ਦਿੱਤਾ, 'ਤੁਸਾਂ ਆਖਣਾ ਸੀ—ਕੀ ਕਰ ਰਹੇ ਹੋ?'

ਢਾਈ ਸਾਲਾਂ ਦੇ ਬੱਚੇ ਨੂੰ ਅਜੇ ਵਿਆਕਰਣ ਨਹੀਂ ਪੜ੍ਹਾਇਆ ਜਾ ਸਕਦਾ ਸੀ। ਪਰ ਜਿਤਨਾ ਕੁਝ ਉਸ ਨੇ ਬੋਲਣ ਦੀ ਜਾਚ ਸੁਤੇ ਹੀ ਸਿੱਖੀ ਸੀ, ਉਹ ਵਿਆਕਰਣ ਅਨੁਸਾਰ ਹੀ ਸੀ। ਸੋ, ਬੋਲੀ ਨੂੰ ਵਿਆਕਰਣ ਅਨੁਸਾਰ ਘੜਨ ਦੇ ਜਤਨ ਨਹੀਂ ਹੋ ਸਕਦੇ। ਬੋਲੀ ਕੁਦਰਤੀ ਤੌਰ 'ਤੇ ਹੀ ਵਧਦੀ ਫੁਲਦੀ ਹੈ। ਬੋਲੀ ਵਿਚੋਂ ਮਿਹਨਤ ਨਾਲ ਨਿਯਮ ਲੱਭ ਕੇ ਵਿਆਕਰਣ ਤਿਆਰ ਕਰਨਾ ਪੈਂਦਾ ਹੈ।

ਬੋਲੀ ਨੇ ਤਾਂ ਬਦਲਦੇ ਰਹਿਣਾ ਹੈ। ਜਿਸ ਬੋਲੀ ਦਾ ਵਿਆਕਰਣ ਅਤੇ ਕੋਸ਼ ਕਲਮ-ਬੰਦ ਨਹੀਂ ਹੋ ਜਾਂਦੇ, ਉਸ ਬੋਲੀ ਦਾ ਉਹ ਪੁਰਾਤਨ ਸਰੂਪ ਸਮਝ-ਗੋਚਰਾ ਨਹੀਂ ਰਹਿ ਜਾਂਦਾ। ਵੇਦਾਂ ਵਾਲੀ ਸੰਸਕ੍ਰਿਤ ਅੱਜ ਕਿਤੇ ਭੀ ਬੋਲੀ ਨਹੀਂ ਜਾ ਰਹੀ। ਪਰ ਉਸ ਦੇ ਉਸ ਵੇਲੇ ਦੇ ਬਣੇ ਹੋਏ ਵਿਆਕਰਣ ਅਤੇ ਕੋਸ਼ ਦੀ ਸਹਾਇਤਾ ਨਾਲ ਵੇਦਾਂ ਨੂੰ ਵਿਦਵਾਨ ਲੋਕ ਹੁਣ ਭੀ ਬਹੁਤ ਹੱਦ ਤਕ ਸਮਝ ਲੈਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਦਾ ਵਿਆਕਰਣ ਭੀ ਇਸੇ ਭਾਵਨਾ ਨਾਲ ਹੀ ਤਿਆਰ ਕੀਤਾ ਗਿਆ। ਇਸ ਦੀ ਸਹਾਇਤਾ ਨਾਲ ਬਹੁ-ਅਰਥਕਤਾ ਤਕਰੀਬਨ ਖ਼ਤਮ ਹੋ ਸਕਦੀ ਹੈ। ਬਹੁ-ਅਰਥਕਤਾ ਦਾ ਮੂਲ-ਕਾਰਨ ਹੀ ਇਹ ਸੀ ਕਿ ਬਾਣੀ ਵਿਚ ਦੇ ਲਫ਼ਜ਼ਾਂ ਦੇ ਅਰਥਾਂ ਅਤੇ ਉਨ੍ਹਾਂ ਲਫ਼ਜ਼ਾਂ ਦੇ ਵਿਆਕਰਣਿਕ ਸੰਬੰਧ ਬਾਰੇ ਪੂਰੀ ਦ੍ਰਿੜ੍ਹਤਾ ਨਹੀਂ ਸੀ। ਹੋ ਸਕਦੀ ਭੀ ਨਹੀਂ ਸੀ। ਬੋਲੀ ਪੰਜ ਸੌ ਸਾਲ ਪਹਿਲਾਂ ਦੀ ਹੈ।

## ਗੁਰਬਾਣੀ ਦੇ ਵਿਆਕਰਣ ਦੀ ਪਹਿਲੀ ਝਲਕ

ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਮਈ ੧੯੧੭ ਵਿਚ ਖੁਲ੍ਹਾ ਸੀ। ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਣ ਵਾਸਤੇ ਤਦੋਂ ਹੀ ਮੈਨੂੰ ਉੱਥੇ ਮੁਲਾਜ਼ਮਤ ਮਿਲ ਗਈ। ਫ਼ਰਵਰੀ ੧੯੨੦ ਵਿਚ ਸ: ਜੋਧ ਸਿੰਘ ਉਥੋਂ ਦੇ ਪ੍ਰਿੰਸੀਪਲ ਬਣ ਕੇ ਆਏ। ਉਨ੍ਹਾਂ ਦੀ ਅਗਵਾਈ ਅਤੇ ਪ੍ਰੇਰਨਾ ਸਦਕਾ ਮੈਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਖ਼ਾਸ ਗਹੁ ਨਾਲ ਪੜ੍ਹਨਾ ਵਿਚਾਰਨਾ ਸ਼ੁਰੂ ਕੀਤਾ। ਪਰ ਲਫ਼ਜ਼ਾਂ ਦੀ ਵਿਆਕਰਣਿਕ ਬਨਾਵਟ ਵੱਲੋਂ ਅਜੇ ਮੁਕੰਮਲ ਹਨੇਰਾ ਸੀ।

ਦਸੰਬਰ ਦੇ ਮਹੀਨੇ ਵਿਚ ਗੁਰੂ ਤੇਗ ਬਹਾਦਰ ਸਾਹਿਬ ਦਾ ਸ਼ਹੀਦੀ ਦਿਨ ਆਉਂਦਾ ਹੈ। ਉੱਥੋਂ ਦੇ ਖਾਲਸਾ ਹਾਈ ਸਕੂਲ ਦੇ ਆਲੀਸ਼ਾਨ ਗੁਰਦੁਆਰੇ ਵਿਚ ਹਰ ਸਾਲ ਅਖੰਡ ਪਾਠ ਰੱਖਿਆ ਜਾਂਦਾ ਸੀ। ਸੰਨ ੧੯੨੦ ਵਿਚ ਭੀ ਅਖੰਡ ਪਾਠ ਰੱਖਿਆ ਗਿਆ। ਮੇਰੇ ਚੰਗੇ ਭਾਗਾਂ ਨੂੰ, ਮੈਨੂੰ ਭੀ ਉਸ ਪਾਠ ਵਿਚ ਸ਼ਾਮਲ ਹੋਣ ਲਈ ਆਗਿਆ ਹੋਈ। ਸ਼ਾਮ ਵੇਲੇ ਮੈਂ ਇਕੱਲਾ ਬੈਠਾ ਪਾਠ ਕਰ ਰਿਹਾ ਸਾਂ। ਸਕੂਲ ਦੇ ਵਿਦਿਆਰਥੀ ਸਭ ਲੰਗਰ ਵਿਚ ਗਏ ਹੋਏ ਸਨ। ਸਿਰਫ਼ ਇਕ ਵਿਦਿਆਰਥੀ ਚੌਰ ਫੜੀ ਖਲੋਤਾ ਸੀ। ਉਂਜ ਤਾਂ ਕਈ ਵਾਰ ਪਾਠ ਕੀਤਾ ਹੋਇਆ ਸੀ, ਪਰ ਭਾਗ ਜੁ ਜਾਗਣੇ ਸਨ। ਦੋ ਨਾਲ ਨਾਲ ਦੀਆਂ ਤੁਕਾਂ ਵਿਚ ਲਫ਼ਜ਼ 'ਸ਼ਬਦ' ਤਿੰਨ ਵਾਰੀ ਆ ਗਿਆ। ਸ਼ਕਲਾਂ ਤਿੰਨੇ ਹੀ ਵਖ ਵਖ 'ਸਬਦੁ, ਸਬਦ, ਸਬਦਿ'। ਧਿਆਨ ਇਸ ਪਾਸੇ ਜਾ ਪਿਆ ਕਿ ਇਕੋ ਲਫ਼ਜ਼ ਦੀਆਂ ਇਹ ਤਿੰਨੇ ਸ਼ਕਲਾਂ ਕਿਉਂ ? ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਵਿਆਕਰਣ ਦਾ ਪਿਛੋਕੜ ਕਾਫ਼ੀ ਪ੍ਰਬਲ ਸੀ। ਗੁਰੂ ਪਾਤਿਸ਼ਾਹ ਦੀ ਮਿਹਰ ਹੋਈ। ਡੇਢ ਘੰਟੇ ਦੇ ਉਸ ਪਾਠ ਸਮੇਂ ਇਉਂ ਜਾਪਿਆ ਕਿ ਰਤਾ ਕੁ ਝਲਕ ਪਈ ਹੈ। ਕੋਈ ਇਕ ਨਿੱਕਾ ਜਿਹਾ ਨਿਯਮ ਲੱਭ ਪਿਆ ਹੈ। ਪਾਠ ਤੋਂ ਵਿਹਲੇ ਹੋ ਕੇ ਘਰ ਜਾ ਕੇ ਉਸ ਨਵੀਂ ਝਲਕ ਦੀ ਪੜਚੋਲ ਸ਼ੁਰੂ ਕਰ ਦਿੱਤੀ। ਉਸ ਲੱਭੇ ਨਿਯਮ ਨੂੰ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਨਿਯਮਾਂ ਨਾਲ ਟਕਰਾਇਆ। ਗੱਲ ਬਣ ਗਈ। ਰਾਹ ਖੁਲ੍ਹ ਪਿਆ।

## ਉਤਾਵਲਾ-ਪਨ, ਸਫਲਤਾ

ਹੁਣ ਜੀਅ ਕਾਹਲਾ ਪਏ ਕਿ ਕੋਈ ਵਿਦਵਾਨ ਮਿਲੇ, ਜੋ ਛੇਤੀ ਛੇਤੀ ਉਨ੍ਹਾਂ ਲੁਕੇ ਹੋਏ ਨਿਯਮਾਂ ਦੀ ਸੂਝ ਪਾ ਦੇਵੇ, ਪਰ ਕਿਤੋਂ ਭੀ ਇਹ ਆਸ ਪੂਰੀ ਹੁੰਦੀ ਨਾ ਦਿੱਸੀ।

ਸੰਨ ੧੯੨੧ ਵਿਚ ਉਹ ਕਾਲਜ ਬੰਦ ਹੋ ਗਿਆ। ਜੁਲਾਈ ੧੯੨੧ ਵਿਚ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਿਚ ਮੀਤ-ਸਕੱਤਰ ਦੀ ਡਿਊਟੀ 'ਤੇ ਆ ਲੱਗਾ। ਝੱਬਦੇ ਹੀ ਸਰਕਾਰ ਨਾਲ ਟੱਕਰ ਹੋ ਗਈ। ਮੋਰਚੇ ਲੱਗ ਗਏ। ਮੈਨੂੰ ਭੀ ਵੱਡੇ ਘਰ ਜਾਣਾ ਪਿਆ, ਜੋ ਇਕ ਲੁਕਵੀਂ ਰਹਿਮਤ ਸਾਬਤ ਹੋਈ। ਉੱਥੇ ਨਿਰੀ ਵਿਹਲ ਹੀ ਵਿਹਲ, ਤੇ ਉਸ ਵਿਹਲ ਨੂੰ ਮੈਂ ਵਰਤਿਆ ਗੁਰਬਾਣੀ ਦੇ ਵਿਆਕਰਣ ਦੀ ਭਾਲ ਵਾਸਤੇ, ਖ਼ਜ਼ਾਨੇ ਹੀ ਲਭਦੇ ਗਏ।

੧੯੨੭ ਵਿਚ ਮੈਂ ਮੁੜ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਆਪਣੀ ਪਹਿਲੀ ਹੀ ਨੌਕਰੀ 'ਤੇ ਚਲਾ ਗਿਆ। ਇਕ ਹੋਰ ਢੋਅ ਢੁਕ ਪਿਆ।

ਸਾਡੇ ਗੁਆਂਢ ਹੀ ਸੀ 'ਖ਼ਾਲਸਾ ਯਤੀਮਖ਼ਾਨਾ'। ਉੱਥੇ ਇਕ ਨਿੱਕਾ ਜਿਹਾ ਸਤਸੰਗ ਜਾਰੀ ਹੋ ਗਿਆ, ਜਿਸ ਦਾ ਮਨੋਰਥ ਇਹ ਸੀ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥ ਵਿਚਾਰੇ ਜਾਣ। ਉਸ ਵਕਤ ਤਕ ਦੇ ਲੱਭੇ ਹੋਏ ਵਿਆਕਰਣਿਕ ਨਿਯਮਾਂ ਨੂੰ ਉਸ ਸਤਸੰਗ ਵਿਚ ਵਰਤਣ ਦਾ ਤਕਰੀਬਨ ਦੋ ਸਾਲ ਮੌਕਾ ਮਿਲਦਾ ਰਿਹਾ, ਜਿਸ ਦੀ ਬਰਕਤਿ ਨਾਲ ਉਹ ਵਿਆਕਰਣ ਪਲ੍ਰ ਪਲ੍ਰ ਕੇ ਚੰਗਾ ਗੱਭਰੂ ਹੋ ਗਿਆ।

ਨਵੰਬਰ ੧੯੨੯ ਵਿਚ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਗਿਆ। ੧੯੩੧ ਵਿਚ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਮੰਗ ਕੀਤੀ ਕਿ ਕੋਈ ਧਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ ਤਿਆਰ ਕਰੇ। ਵਧੀਆ ਮਿਹਨਤ ਨੂੰ ਇਕ ਹਜ਼ਾਰ ਰੁਪਏ ਦੇ ਇਨਾਮ ਦਾ ਬਚਨ ਕੀਤੋ ਨੇ। ਇਕ ਸਾਲ ਦੀ ਮਿਆਦ ਮਿਲੀ ਤੇ ੧੯੩੨ ਦੇ ਅਖ਼ੀਰ ਤਕ ਮੈਂ ਉਨ੍ਹਾਂ ਇਕੱਠੇ ਕੀਤੇ ਨਿਯਮਾਂ ਨੂੰ ਇਕ ਪੁਸਤਕ ਦੀ ਸ਼ਕਲ ਵਿਚ ਤਿਆਰ ਕਰ ਲਿਆ। ੧੯੩੮-੩੯ ਵਿਚ ਉਹ ਪੁਸਤਕ ਛਪਵਾ ਦਿੱਤੀ ਗਈ। ਸਤੰਬਰ ੧੯੩੯ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣਾ ਬਚਨ ਪੂਰਾ ਕਰ ਦਿੱਤਾ।

## ਗੁਰਬਾਣੀ ਵਿਚੋਂ ਕੁਝ ਕੁ ਵਿਆਕਰਣਿਕ ਵੰਨਗੀਆਂ

*ਨੋਟ :* ਪਾਠਕ ਸੱਜਣ ਅਸਾਨੀ ਨਾਲ ਵੇਖ ਲੈਣਗੇ ਕਿ ਇਕੋ ਲਫ਼ਜ਼ ਦੀ ਵਿਆਕਰਣਿਕ ਸ਼ਕਲ ਬਦਲ ਜਾਣ 'ਤੇ ਉਸ ਲਫ਼ਜ਼ ਦਾ ਦੂਜੇ ਲਫ਼ਜ਼ਾਂ ਨਾਲ ਸੰਬੰਧ ਭੀ ਬਦਲ ਜਾਂਦਾ ਹੈ।

(੧) ਸਬਦ, ਸਬਦੁ, ਸਬਦਿ :

**ਗੁਰ ਕਾ 'ਸਬਦੁ' ਰਤੰਨੁ ਹੈ, ਹੀਰੇ ਜਿਤੁ ਜੜਾਉ।.....**
**'ਸਬਦ' ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ।੨੫।**

*(ਪੰਨਾ ੯੨੦)*

**ਗੁਰਮੁਖਿ ਚੋਰੁ ਨ ਲਾਗਿ, ਹਰਿ ਨਾਮਿ ਜਗਾਈਐ।**
**'ਸਬਦਿ' ਨਿਵਾਰੀ ਆਗਿ ਜੋਤਿ ਦੀਪਾਈਐ।੬।** *(ਪੰਨਾ ੩੫੨)*

(੨) ਗੁਰ, ਗੁਰੁ, ਗੁਰਿ :

**'ਗੁਰ' ਬਿਨੁ ਅਵਰੁ ਨਾਹੀ ਮੈ ਥਾਉ।**
**ਅਨਦਿਨੁ ਜਪਉ ਗੁਰੂ 'ਗੁਰ' ਨਾਉ।੧।ਰਹਾਉ।**

**'ਗੁਰੁ' ਮੇਰਾ ਗਿਆਨੁ, 'ਗੁਰੁ' ਰਿਦੈ ਧਿਆਨੁ।.....**
**'ਗੁਰੁ' ਬੋਹਿਥੁ, ਤਾਰੇ ਭਵ ਪਾਰਿ।੩।੭।੯।** *(ਪੰਨਾ ੮੬੪)*

**ਭੂਲੇ ਕਉ 'ਗੁਰਿ' ਮਾਰਗਿ ਪਾਇਆ।**
**ਅਵਰ ਤਿਆਗਿ ਹਰਿ ਭਗਤੀ ਲਾਇਆ।੨।੫।੭।** *(ਪੰਨਾ ੮੬੪)*

(੩) ਨਾਨਕ, ਨਾਨਕੁ, ਨਾਨਕਿ :

**ਕ੍ਰਿਪਾਨਿਧਾਨ 'ਨਾਨਕ' ਕਉ ਕਰਹੁ ਦਾਤਿ।**
**ਨਾਮੁ ਤੇਰਾ ਜਪੀ ਦਿਨੁ ਰਾਤਿ।੪।੮।੧੪।** *(ਪੰਨਾ ੭੪੦)*

**ਅਗਮ ਅਗੋਚਰੁ ਅਲਖ ਅਪਾਰੇ।**
**'ਨਾਨਕੁ' ਸਿਮਰੈ ਦਿਨੁ ਰੈਨਾਰੇ।੩।੯।੧੫।** *(ਪੰਨਾ ੭੪੦)*

**'ਨਾਨਕਿ' ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ।੬।**
*(ਸਤੇ ਬਲਵੰਡ ਦੀ ਵਾਰ, ਪੰਨਾ ੯੬੬)*

(੪) ਧਨ, ਧਨੁ, ਧਨਿ :

**'ਧਨਿ' ਗਇਐ ਬਹਿ ਝੂਰੀਐ, 'ਧਨ' ਮਹਿ ਚੀਤੁ ਗਵਾਰ।.....**
**'ਧਨੁ' ਗਇਆ ਤਾ ਜਾਣਿ ਦੇਹਿ, ਜੇ ਰਾਚਹਿ ਰੰਗਿ ਏਕ।੩੫।**
*(ਪੰਨਾ ੯੩੪)*

(੫) ਤਰਵਰੁ, ਤਰਵਰਿ :

**'ਤਰਵਰੁ' ਕਾਇਆ, ਪੰਖਿ ਮਨੁ, 'ਤਰਵਰਿ' ਪੰਖੀ ਪੰਚ।**
**ਤਤੁ ਚੁਗਹਿ ਮਿਲਿ ਏਕਸੇ, ਤਿਨ ਕਉ ਫਾਸ ਨ ਰੰਚ।੩੩।**
*(ਪੰਨਾ ੯੩੪)*

(੬) ਆਪਿ, ਆਪੁ :

**ਗੁਰ ਪਰਸਾਦੀ ਛੂਟੀਐ, ਕਿਰਪਾ 'ਆਪਿ' ਕਰੇਇ।**
**ਅਪਣੈ ਹਾਥਿ ਵਡਾਈਆ, ਜੈ ਭਾਵੈ ਤੈ ਦੇਇ।੩੩।** *(ਪੰਨਾ ੯੩੪)*

**ਪਰਹਰਿ ਪਾਪੁ ਪਛਾਣੈ 'ਆਪੁ'।**
**ਨਾ ਤਿਸੁ ਸੋਗੁ ਵਿਜੋਗੁ ਸੰਤਾਪੁ।੩੮।** *(ਪੰਨਾ ੯੩੫)*

(੭) ਨਾਮ, ਨਾਮੁ, ਨਾਮਿ :

**ਜਿ 'ਨਾਮਿ' ਲਾਗੈ ਸੋ ਮੁਕਤਿ ਹੋਵੈ,**
**ਗੁਰ ਬਿਨੁ 'ਨਾਮੁ' ਨ ਪਾਵੈ ਕੋਈ।੧।ਰਹਾਉ।** *(ਪੰਨਾ ੮੮੦)*

**'ਨਾਮ' ਬਿਨਾ ਨਾਹੀ ਦਰਿ ਢੋਈ,**
**ਝੂਠਾ ਆਵਣ ਜਾਣੁ ।੩।੧੦।** *(ਪੰਨਾ ੯੯੨)*

## ਅਨੇਕਾਂ ਉਲਝਣਾਂ ਸੁਲਝ ਗਈਆਂ

ਦਸੰਬਰ ੧੯੨੦ ਤੋਂ ਪਹਿਲਾਂ ਜਦੋਂ ਕਦੇ ਭੀ ਮੈਂ ਕੋਈ ਸ਼ਬਦ ਆਪਣੀ ਕਾਪੀ ਵਿਚ ਉਤਾਰਦਾ ਸਾਂ, ਉਸ ਦੇ ਜੋੜਾਂ ਦਾ ਕਦੇ ਕੋਈ ਧਿਆਨ ਨਹੀਂ ਸੀ ਰੱਖਿਆ। ਅੱਖਰਾਂ ਦੀਆਂ ਲਗਾਂ-ਮਾਤ੍ਰਾਂ, ਮੈਨੂੰ ਬੇ-ਲੋੜਵੀਆਂ ਜਾਪਿਆ ਕਰਦੀਆਂ ਸਨ। ਪਰ ਜਦੋਂ ਉਹ ਪਹਿਲੀ ਝਲਕ ਵੱਜੀ, ਮੇਰੀਆਂ ਅੱਖਾਂ ਉਘੜ ਆਈਆਂ। ਮੈਨੂੰ ਇਉਂ ਦਿਸਿਆ ਕਿ ਹੁਣ ਤੀਕ ਹਨੇਰੇ ਵਿਚ ਹੀ ਟਟੋਲੇ ਮਾਰਦਾ ਰਿਹਾ ਹਾਂ। (ਨੋਟ—ਮੈਂ ਬਾਣੀ ਦੀ ਬੋਲੀ ਦੇ ਲਫ਼ਜ਼ ਦੀ ਬਣਤਰ ਦੀ ਗੱਲ ਕਰ ਰਿਹਾ ਹਾਂ)। ਜਦੋਂ ਅਸੀ ਕਿਸੇ ਡੂੰਘੇ ਭਾਵ ਨੂੰ ਪਰਗਟ ਕਰਨ ਵਾਲੇ ਸ਼ਬਦ ਦੇ ਬਾਹਰਲੇ ਰੂਪ ਨੂੰ ਸਹੀ ਤੌਰ 'ਤੇ ਨਹੀਂ ਸਮਝਦੇ, ਤਾਂ ਇਹ ਨਹੀਂ ਹੋ ਸਕਦਾ ਕਿ ਅਸੀ ਉਸ ਸ਼ਬਦ ਦੀ ਡੂੰਘੀ ਆਤਮਕ ਰਮਜ਼ ਨੂੰ ਸਮਝ ਸਕੀਏ।

ਮੈਂ ਥੋੜੀਆਂ ਕੁ ਮਿਸਾਲਾਂ ਦੇ ਕੇ ਹੀ ਇਹ ਲੇਖ ਮੁਕਾਂਦਾ ਹਾਂ :

(ੳ) ੧੯੩੯ ਤੋਂ ਪਹਿਲਾਂ ਦੀ ਗੱਲ ਹੈ। ਅਜੇ ਮੇਰਾ *ਗੁਰਬਾਣੀ ਵਿਆਕਰਣ* ਛਪਿਆ ਨਹੀਂ ਸੀ। ਪੰਜਾਬ ਤੋਂ ਬਾਹਰ ਰਹਿਣ ਵਾਲੇ ਇਕ ਉੱਘੇ ਵਿਦਵਾਨ ਸੰਤ ਜੀ ਮੈਨੂੰ ਖ਼ਾਲਸਾ ਕਾਲਜ ਵਿਚ ਮਿਲੇ। ਮੇਰਾ ਇਕ ਮਿੱਤਰ ਉਨ੍ਹਾਂ ਦੇ ਨਾਲ ਸੀ। ਮੇਰੇ ਮਿੱਤਰ ਜੀ ਨੇ ਸੰਤ ਜੀ ਨੂੰ ਆਖਿਆ ਕਿ ਸਾਹਿਬ ਸਿੰਘ ਨੇ ਗੁਰਬਾਣੀ ਦਾ ਵਿਆਕਰਣ ਲਿਖਿਆ ਹੈ। ਸੰਤ ਜੀ ਇਹ ਸੁਣ ਕੇ ਖ਼ੂਬ ਹੱਸੇ। ਬਹੁਤ ਮਖ਼ੌਲ ਉਡਾਇਓ ਨੇ।

ਮੈਂ ਉਨ੍ਹਾਂ ਅੱਗੇ ਭੱਟਾਂ ਦੇ ਸਵੱਈਆਂ ਵਿਚੋਂ ਹੇਠ-ਲਿਖੀਆਂ ਪੰਕਤੀਆਂ ਅਰਥ਼ ਕਰਨ ਵਾਸਤੇ ਰੱਖੀਆਂ :

**ਇਕੁ ਬਿੰਨਿ ਦੁਗਣ ਜੁ ਤਉ ਰਹੈ, ਜਾ ਸੁਮੰਤ੍ਰਿ ਮਾਨਵਹਿ ਲਹਿ।**
**ਜਾਲਪਾ ਪਦਾਰਥ ਇਤੜੇ, ਗੁਰ ਅਮਰਦਾਸਿ ਡਿਠੈ ਮਿਲਹਿ।**

*(ਪੰਨਾ ੧੩੯੫)*

ਸੰਤ ਜੀ ਨੇ 'ਇਕੁ ਬਿੰਨਿ' ਦਾ ਅਰਥ 'ਇਕ ਤੋਂ ਬਿਨਾ' ਕਰ ਦਿਤਾ। ਆਮ ਤੌਰ 'ਤੇ ਇਹੀ ਅਰਥ ਕੀਤਾ ਚਲਿਆ ਆ ਰਿਹਾ ਸੀ। ਪਰ ਇਹ ਉੱਕਾ ਹੀ ਗ਼ਲਤ ਸੀ। ਸੰਬੰਧਕ ਲਫ਼ਜ਼ 'ਬਿਨੁ' ਸਦਾ ਹੀ ਅਖ਼ੀਰ 'ਤੇ ਔਂਕੜ ( ੁ)

ਵਾਲਾ ਹੁੰਦਾ ਹੈ। ਫਿਰ ਜਿਸ ਲਫ਼ਜ਼ ਨਾਲ ਸੰਬੰਧਕ ਦਾ ਸੰਬੰਧ ਪਏ, ਉਸ ਦੇ ਅਖ਼ੀਰ 'ਤੇ ਔਂਕੜ ਨਹੀਂ ਰਹਿ ਜਾਂਦਾ (ਪਰ ਲਫ਼ਜ਼ ਪੁਲਿੰਗ ਇਕ-ਵਚਨ ਹੋਵੇ), ਜਿਵੇਂ :

**'ਗੁਰ ਬਿਨੁ ਘੋਰੁ ਅੰਧਾਰੁ'** ਵਿਚ ਲਫ਼ਜ਼ 'ਗੁਰ'।

ਇਹ ਲਫ਼ਜ਼ 'ਬਿੰਨਿ' ਕ੍ਰਿਆ 'ਬੀਨਣਾ' ਤੋਂ ਹੈ। 'ਇਕ ਬਿੰਨਿ' ਦਾ ਅਰਥ ਹੈ 'ਇਕ' (ਪ੍ਰਭੂ) ਨੂੰ ਪਛਾਣ ਕੇ।

ਮੈਂ ਸੰਤ ਜੀ ਨੂੰ ਹੋਰ ਭੀ ਕਈ ਵੰਨਗੀਆਂ ਵਿਖਾਈਆਂ। ਉਨ੍ਹਾਂ ਦੀ ਕਾਫ਼ੀ ਹੱਦ ਤਕ ਤਸੱਲੀ ਹੋ ਗਈ। ਪਰ ਜਾਂਦਿਆਂ ਪਰਸੰਸਾ-ਪੱਤਰ ਦੇ ਗਏ ਕਿ ਇਸ ਕਾਢ ਵਿਚ ਕਿਸੇ ਅਕਲ-ਲਿਆਕਤ ਦੀ ਕੋਈ ਲੋੜ ਨਹੀਂ।

(ਅ) ਭੈਰਉ ਰਾਗ ਵਿਚ ਕਬੀਰ ਜੀ ਲਿਖਦੇ ਹਨ :

**ਦਾਸੁ ਕਬੀਰੁ ਤੇਰੀ ਪਨਹ ਸਮਾਨਾ।**
**ਭਿਸਤੁ ਨਜੀਕਿ ਰਾਖੁ ਰਹਮਾਨਾ।੪।੭।੧੫।** *(ਪੰਨਾ ੧੧੬੧)*

ਲਫ਼ਜ਼ 'ਭਿਸਤੁ' ਦੇ ਅੱਖਰ 'ਤ' ਦੇ ਹੇਠ ਔਂਕੜ ਹੈ। ਜੇ ਇਹ ਨਾ ਹੁੰਦਾ, ਤਾਂ ਸੰਬੰਧਕ 'ਨਜੀਕਿ' ਦਾ ਸਿੱਧਾ ਸੰਬੰਧ ਲਫ਼ਜ਼ 'ਭਿਸਤ' ਨਾਲ ਬਣ ਜਾਂਦਾ। ਤੇ ਇਸ ਤੁਕ ਦਾ ਅਰਥ ਇਉਂ ਬਣ ਜਾਂਦਾ—ਹੇ ਰਹਿਮਾਨ! ਮੈਨੂੰ ਭਿਸਤ ਦੇ ਨੇੜੇ ਰੱਖ।

ਪਰ ਇਹ ਤਾਂ ਇਸਲਾਮੀ ਖ਼ਿਆਲ ਬਣ ਗਿਆ। ਸਿਖ ਧਰਮ ਅਗਲੇ ਜਹਾਨ ਦੇ ਕਿਸੇ 'ਬਹਿਸ਼ਤ ਦੋਜ਼ਕ' ਦਾ ਇਕਰਾਰ ਨਹੀਂ ਕਰਦਾ।

ਲਫ਼ਜ਼ 'ਭਿਸਤੁ' ਦਾ ਅਖ਼ੀਰਲਾ ਔਂਕੜ ਦੱਸਦਾ ਹੈ ਕਿ ਇਹ ਲਫ਼ਜ਼ ਸੰਬੰਧਕ 'ਨਜੀਕਿ' ਦੇ ਅਧੀਨ ਨਹੀਂ ਹੈ। ਸੋ, ਪਾਠ ਕਰਨ ਵੇਲੇ ਸਾਨੂੰ ਲਫ਼ਜ਼ 'ਭਿਸਤੁ' 'ਤੇ ਅਟਕਣਾ ਪਵੇਗਾ, ਜਿਵੇਂ ਕਿ ਇਸ ਦੇ ਅਗਾਂਹ ਵਿਸ਼ਾਮ-ਚਿੰਨ੍ਹ ਹੈ :

**ਭਿਸਤੁ, ਨਜੀਕਿ ਰਾਖੁ ਰਹਮਾਨਾ।**

ਭਾਵ—ਹੇ ਰਹਿਮਾਨ! (ਮੈਨੂੰ ਆਪਣੇ) ਨੇੜੇ ਰੱਖ, (ਇਹੀ ਮੇਰੇ ਵਾਸਤੇ) ਭਿਸਤ ਹੈ। ਤੇ, ਇਹੀ ਹੈ ਸਹੀ ਗੁਰਮਤਿ।

(ੲ) ਇਸੇ ਤਰ੍ਹਾਂ, ਵੇਖੋ ਮਾਰੂ ਮਹਲਾ ੧

**ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ।**
**ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ ਸੰਨੀ ਚਿੰਤ ਭਈ।੩।**

*(ਪੰਨਾ ੯੯੦)*

ਇੱਥੇ ਸੰਬੰਧਕ 'ਵਿਚਿ' ਦਾ ਲਫ਼ਜ਼ 'ਮਨੁ' ਨਾਲ ਕੋਈ ਸੰਬੰਧ ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ 'ਮਨ' ਦੇ ਅਖ਼ੀਰ 'ਤੇ ਔਂਕੜ ਹੈ। ਇਸ ਦਾ ਅਰਥ ਇਉਂ ਹੋਵੇਗਾ :

ਸਰੀਰ ਆਰਣ ਹੈ, ਅਤੇ ਇਸ ਸਰੀਰ-ਆਰਣ ਵਿਚ ਮਨ ਲੋਹਾ ਹੈ।

(ਸ) ਰਾਮਕਲੀ ਰਾਗ ਦੀ ਬਾਣੀ 'ਸਦੁ' ਨੂੰ ਵਿਆਕਰਣ ਦੇ ਚਾਨਣ ਵਿਚ ਨਾ ਪੜ੍ਹ ਸਕਣ ਕਰਕੇ ਸਦਾ ਹੀ ਇਹ ਘਬਰਾਹਟ ਬਣੀ ਰਹੀ ਹੈ ਕਿ ਗੁਰੂ ਅਮਰਦਾਸ ਜੀ ਨੇ ਅੰਤ ਵੇਲੇ ਆਪਣੀ 'ਕਿਰਿਆ' ਕਰਾਣ ਦੀ ਕਿਉਂ ਹਦਾਇਤ ਕੀਤੀ। ਪਰ ਪੜ੍ਹੋ ਮੇਰਾ *ਸਦੁ ਸਟੀਕ*।

(ਹ) ਗੁਰਬਾਣੀ ਦੇ ਵਿਆਕਰਣ ਤੋਂ ਨਾਵਾਕਿਫ਼ ਹੋਣ ਦੇ ਕਾਰਨ ਹੀ ਹੁਣ ਤਕ ਅਨੇਕਾਂ ਸਿਖ ਸੱਜਣ ਇਹ ਖ਼ਿਆਲ ਬਣਾਈ ਬੈਠੇ ਹਨ ਕਿ ਭਗਤਾਂ ਦੇ ਕਈ ਸ਼ਬਦਾਂ ਦਾ ਆਸ਼ਾ ਗੁਰਮਤਿ ਨਾਲ ਨਹੀਂ ਮਿਲਦਾ। ਕੈਸੀ ਅਨੋਖੀ ਮਿਥ ਹੈ! ਪਰ ਪੜ੍ਹੋ ਮੇਰਾ *ਭਗਤ-ਬਾਣੀ ਸਟੀਕ* ਹਿੱਸਾ ਪਹਿਲਾ, ਦੂਜਾ, ਤੀਜਾ, ਚੌਥਾ ਅਤੇ ਪੰਜਵਾਂ, ਤੇ ਇਹ ਭਰਮ ਆਪੇ ਦੂਰ ਹੋ ਜਾਣਗੇ।

ਹੁਣ ਤਕ ਇਸ ਵਿਆਕਰਣ ਦੇ ਆਧਾਰ 'ਤੇ ਮੈਂ ਕਈ ਬਾਣੀਆਂ ਦੇ ਟੀਕੇ ਛਾਪ ਚੁੱਕਾ ਹਾਂ। ਇਸ ਵੇਲੇ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਵਿਆਕਰਣ ਦੇ ਆਧਾਰ 'ਤੇ ਲਿਖਿਆ ਜਾ ਚੁੱਕਾ ਹੈ, ਅਤੇ ਪਹਿਲੀ ਪੋਥੀ ਛਪ ਭੀ ਗਈ ਹੈ। ਜਿਵੇਂ ਮੇਰੇ ਰਾਹ ਵਿਚੋਂ ਉਲਝਣਾਂ ਸੁਲਝਦੀਆਂ ਗਈਆਂ ਹਨ, ਮੈਨੂੰ ਯਕੀਨ ਹੈ ਕਿ ਇਹ ਵਿਆਕਰਣ ਅਤੇ ਇਹ ਟੀਕੇ ਹੋਰ ਸੱਜਣਾਂ ਦੀ ਭੀ ਸਹਾਇਤਾ ਕਰਨਗੇ।

○

# ਗੁਰ-ਮੂਰਤਿ ਗੁਰ-ਸਬਦੁ ਹੈ

*(ਭਾਈ ਗੁਰਦਾਸ ਜੀ)*

## ਜੀਵਨ-ਰਾਹ ਵਿਚ ਅਨੇਕਾਂ ਠੇਡੇ

ਜਦੋਂ ਸਤਿਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ, ਤਦੋਂ ਭਾਰਤ ਵਿਚ ਵੱਸਦੇ ਲੋਕਾਂ ਦੀ ਭਾਰੀ ਬਹੁ-ਗਿਣਤੀ ਹਿੰਦੂ ਧਰਮ ਦੇ ਸ਼ਰਧਾਲੂਆਂ ਦੀ ਸੀ। ਜਗਤ ਵਿਚ ਅਨੇਕਾਂ ਠੇਡੇ ਹਨ, ਜੋ ਮਨੁੱਖ ਨੂੰ ਮਨੁੱਖਤਾ ਤੋਂ ਡੇਗਦੇ ਰਹਿੰਦੇ ਹਨ। ਧਰਮ-ਅਵਲੰਬੀ ਹੁੰਦਾ ਹੋਇਆ ਭੀ ਬੰਦਾ ਬੇ-ਮਲੂਮੇ ਜਿਹੇ ਇਹਨਾਂ ਠੇਡਿਆਂ ਦਾ ਸ਼ਿਕਾਰ ਹੋ ਜਾਂਦਾ ਹੈ। ਤੇ, ਆਪਣੇ ਆਪ ਨੂੰ ਧਰਮ ਦੇ ਰਾਹ ਉੱਤੇ ਤੁਰਦਾ ਸਮਝਦਾ ਹੋਇਆ ਭੀ ਧਰਮ ਦੇ ਰਸਤੇ ਤੋਂ, ਮਨੁੱਖਤਾ ਦੀ ਪਗਡੰਡੀ ਤੋਂ, ਲਾਂਭੇ ਚਲਾ ਜਾਂਦਾ ਹੈ। ਕਿਸੇ ਭੀ ਧਰਮ ਵਿਚ ਸ਼ਰਧਾ ਰੱਖਣ ਵਾਲਾ ਮਨੁੱਖ ਹੋਵੇ, ਹਰੇਕ ਨੂੰ ਇਹ ਔਕੜ ਵਾਪਰ ਸਕਦੀ ਹੈ ਤੇ ਵਾਪਰਦੀ ਹੈ। ਸਤਿਗੁਰੂ ਨਾਨਕ ਦੇਵ ਜੀ ਨੂੰ ਜਿਉਂ ਜਿਉਂ ਹਿੰਦੂ ਜਨਤਾ ਨਾਲ ਵਾਹ ਪਿਆ, ਉਹਨਾਂ ਨੇ ਆਪਣੀ ਰੌਸ਼ਨ-ਦਿਮਾਗੀ ਤੇ ਉੱਚੇ ਆਤਮਕ ਜੀਵਨ ਦੇ ਦ੍ਰਿਸ਼ਟੀ-ਕੋਣ ਤੋਂ ਵੇਖਿਆ ਕਿ ਸਹੀ ਧਾਰਮਿਕ ਅਗਵਾਈ ਦੀ ਅਣਹੋਂਦ ਦੇ ਕਾਰਨ ਜਨਤਾ ਮਨੁੱਖਤਾ ਦੀ ਪਟੜੀ ਤੋਂ ਖੁੰਝ ਕੇ ਕੁਰਾਹੇ ਜਾ ਰਹੀ ਹੈ। ਉੱਚੀ ਨੀਵੀਂ ਜਾਤਿ ਦਾ ਵਿਤਕਰਾ, ਨਿਰੇ ਤੀਰਥ-ਇਸ਼ਨਾਨ ਨੂੰ ਆਤਮਕ ਪਵਿੱਤ੍ਰਤਾ ਦਾ ਸਾਧਨ ਸਮਝਣਾ, ਆਪਣੀ ਹੱਥੀਂ ਘੜੀਆਂ ਮੂਰਤੀਆਂ ਨੂੰ ਭਗਵਾਨ ਦੀ ਮੂਰਤੀ ਸਮਝ ਕੇ ਉਸ ਦੀ ਪੂਜਾ, ਪਿੱਤਰਾਂ ਨੂੰ ਖ਼ੁਰਾਕ ਅਪੜਾ ਸਕਣ ਦੀ ਮਨੌਤ—ਅਜਿਹੇ ਕਈ ਠੇਡੇ ਹਿੰਦੂ ਜਨਤਾ ਨੂੰ ਲੱਗ ਰਹੇ ਸਨ।

ਸਤਿਗੁਰੂ ਜੀ ਨੇ ਆਪਣੇ ਨਿਜੀ ਸੁਖ ਕੁਰਬਾਨ ਕਰ ਕੇ ਸਾਰੇ ਭਾਰਤ ਦਾ ਅੱਠ-ਸਾਲਾ ਚੱਕਰ ਲਾਇਆ। ਜਨਤਾ ਅਤੇ ਜਨਤਾ ਦੇ ਅਖੌਤੀ ਧਾਰਮਿਕ ਆਗੂਆਂ ਨੂੰ ਉਹਨਾਂ ਭੁਲੇਖਿਆਂ ਵਲੋਂ ਸੁਚੇਤ ਕੀਤੋ ਨੇ, ਜਿਨ੍ਹਾਂ ਦੇ ਕਾਰਨ ਜ਼ਿੰਦਗੀ ਦੁੱਖਾਂ ਦੇ ਭਾਰ ਹੇਠ ਕਰਾਹ ਰਹੀ ਸੀ।

ਭਾਰਤ ਵਿਚ ਇਸਲਾਮੀ ਰਾਜ ਆਇਆਂ ਭੀ ਪੰਜ ਸਦੀਆਂ ਹੋ ਚੁੱਕੀਆਂ ਸਨ। ਕਈ ਕਾਰਨਾਂ ਕਰਕੇ ਅਨੇਕਾਂ ਹਿੰਦੂ ਮੁਸਲਮਾਨ ਬਣ ਚੁੱਕੇ ਹੋਏ ਸਨ। ਪਰ ਮੁਸਲਮਾਨਾਂ ਵਿਚ ਭੀ ਉਹੀ ਹਾਲ ਸੀ। ਆਪਣੇ ਆਪ ਨੂੰ ਮੁਸਲਮਾਨ ਸਮਝਦਿਆਂ ਹੋਇਆਂ ਭੀ ਰੋਜ਼ਾਨਾ ਜੀਵਨ ਇਸਲਾਮ ਤੋਂ ਦੁਰੇਡਾ ਹੁੰਦਾ ਜਾ ਰਿਹਾ ਸੀ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇ ਭਾਰਤ ਵਿਚ ਜੋਗੀਆਂ ਦਾ ਭੀ ਬੜਾ ਜ਼ੋਰ ਸੀ। ਇਹਨਾਂ ਦੇ ਵਰ ਸਰਾਪ ਦੇ ਲਾਲਚ ਅਤੇ ਡਰ ਦੇ ਦਬਾਉ ਹੇਠ ਗ਼ਰੀਬ ਲੋਕ ਇਹਨਾਂ ਦੀ ਸੇਵਾ ਕਰਨ 'ਤੇ ਮਜਬੂਰ ਸਨ।

ਸਤਿਗੁਰੂ ਜੀ ਨੇ ਮੁਸਲਮਾਨਾਂ ਨੂੰ ਭੀ ਸੰਬੋਧਨ ਕੀਤਾ, ਤੇ ਜੀਵਨ ਦੇ ਠੇਡਿਆਂ ਤੋਂ ਸਾਵਧਾਨ ਕੀਤਾ। ਜੋਗੀਆਂ ਨੂੰ ਭੀ ਸਮਝਾਇਓ ਨੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹ ਕੇ ਵੇਖੋ। ਹਿੰਦੂ ਮੁਸਲਮਾਨਾਂ ਤੇ ਜੋਗੀਆਂ ਨੂੰ ਸਾਵਧਾਨ ਕਰਨ ਵਾਲੇ ਅਨੇਕਾਂ ਸ਼ਬਦ ਮਿਲਦੇ ਹਨ।

ਕੋਈ ਸਮਾ ਸੀ, ਜਦੋਂ ਭਾਰਤ ਵਿਚ ਬੁਧ ਮੱਤ ਦਾ ਬੋਲ-ਬਾਲਾ ਸੀ। ਫਿਰ ਜੈਨ-ਮੱਤ ਦਾ ਰਸੂਖ਼ ਭੀ ਵਧਿਆ ਸੀ। ਪਰ ਗੁਰੂ ਨਾਨਕ ਦੇਵ ਜੀ ਦੇ ਸਮੇ ਇਹਨਾਂ ਦੋਹਾਂ ਧਰਮਾਂ ਦਾ ਰਸੂਖ਼ ਨਾਂ-ਗਿਣਾਉਣਾ ਹੀ ਰਹਿ ਗਿਆ ਸੀ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਦਾ ਜ਼ਿਕਰ ਬਹੁਤ ਹੀ ਥੋੜਾ ਹੈ।

ਈਸਾਈ ਮੱਤ ਦਾ ਪਰਚਾਰ ਭਾਰਤ ਵਿਚ ਅਜੇ ਨਹੀਂ ਸੀ। ਈਸਾਈਆਂ ਨਾਲ ਸਤਿਗੁਰੂ ਜੀ ਨੂੰ ਕਿਤੇ ਵਾਹ ਨਾ ਪਿਆ। ਇਸ ਵਾਸਤੇ ਈਸਾਈ ਮੱਤ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਇਆ। ਜਿਨ੍ਹਾਂ ਨਾਲ ਵਾਹ ਨਾ ਪਏ, ਉਹਨਾਂ ਦਾ ਜ਼ਿਕਰ ਆਵੇ ਭੀ ਕਿਵੇਂ ?

## ਕੋਮਲ ਹੁਨਰ ਅਤੇ ਮੂਰਤੀ

ਮਨੁੱਖ ਜਿਉਂ ਜਿਉਂ ਉੱਨਤੀ ਕਰ ਰਿਹਾ ਹੈ, ਤਿਉਂ ਤਿਉਂ ਕਈ ਕੋਮਲ ਹੁਨਰ ਭੀ ਤਰੱਕੀ ਕਰ ਰਹੇ ਹਨ। ਪੱਥਰ ਜਾਂ ਸੰਗਮਰਮਰ ਦੀਆਂ ਸੁੰਦਰ ਮੂਰਤੀਆਂ ਬਣਾਣ ਦਾ ਹੁਨਰ ਕਈ ਸਦੀਆਂ ਤੋਂ ਨਾਮਣਾ ਖੱਟ ਰਿਹਾ ਹੈ। ਪਰ ਧਾਰਮਿਕ ਪਾਸੇ ਇਸ ਹੁਨਰ ਨੇ ਲੋਕਾਂ ਨੂੰ ਕੁਰਾਹੇ ਭੀ ਪਾਇਆ। ਮੂਰਤੀਆਂ ਦੀ ਪੂਜਾ ਚੱਲ ਪਈ।

ਸਹਿਜੇ ਸਹਿਜੇ ਸ਼ਾਹਾਂ ਬਾਦਸ਼ਾਹਾਂ ਦੀਆਂ ਤਸਵੀਰਾਂ ਬਣਾਣ ਦਾ ਹੁਨਰ

ਭੀ ਉਗਮ ਪਿਆ। ਮੁਗ਼ਲ ਬਾਦਸ਼ਾਹਾਂ ਦੇ ਵੇਲੇ ਇਹ ਹੁਨਰ ਬੜੀ ਨਾਮਵਰੀ ਖੱਟ ਰਿਹਾ ਸੀ।

ਮੂਰਤੀ ਜਾਂ ਤਸਵੀਰ ਬਣਾਈਦੀ ਕਿਉਂ ਹੈ ? ਸਰੀਰ ਸਦਾ ਥਿਰ ਨਹੀਂ ਰਹਿ ਸਕਦਾ। ਸੋ, ਮੂਰਤੀ ਤੇ ਤਸਵੀਰ ਕਿਸੇ ਅੱਤ ਪਿਆਰੇ ਦਾ ਸਰੀਰਕ ਆਕਾਰ ਸਦਾ ਲਈ ਕਾਇਮ ਰੱਖਣ ਵਾਸਤੇ ਬਣਾਈਦੀ ਹੈ।

## ਗੁਰ-ਤਸਵੀਰ ਲਈ ਉਮੰਗ

ਅਸੀ ਦੱਸ ਚੁੱਕੇ ਹਾਂ ਕਿ ਮਾਨਸਕ ਠੇਡੇ ਕਿਸੇ ਭੀ ਧਰਮ ਮਜ਼ਹਬ ਦਾ ਲਿਹਾਜ਼ ਨਹੀਂ ਕਰਦੇ। ਸਿਖ ਭੀ ਇਹਨਾਂ ਤੋਂ ਕਿਵੇਂ ਬਚ ਸਕਦੇ ਹਨ।

ਰਾਜਿਆਂ ਮਹਾਰਾਜਿਆਂ, ਸ਼ਾਹਾਂ ਬਾਦਸ਼ਾਹਾਂ ਦੀਆਂ ਤਸਵੀਰਾਂ ਬਣਦੀਆਂ ਵੇਖ ਕੇ ਕਿਤੇ ਕਿਤੇ ਸਿੱਖਾਂ ਦੇ ਦਿਲ ਵਿਚ ਭੀ ਇਹ ਉਮੰਗ ਉਠਣੀ ਕੁਦਰਤੀ ਗੱਲ ਸੀ ਕਿ ਸਤਿਗੁਰੂ ਜੀ ਦੇ ਸਰੀਰ ਦੀ ਭੀ ਤਸਵੀਰ ਬਣੇ। ਪਰ ਜੇ ਮੂਰਤੀ ਦੀ ਹੋਂਦ ਮੂਰਤੀ-ਪੂਜਾ ਵਲ ਲੈ ਜਾ ਸਕਦੀ ਹੈ, ਤਾਂ ਤਸਵੀਰ ਭੀ ਆਪਣੀ ਪੂਜਾ ਵਲ ਪ੍ਰੇਰ ਸਕਦੀ ਹੈ। ਸੈਂਕੜੇ ਹਜ਼ਾਰਾਂ ਉਪਦੇਸ਼ਕ ਤੇ ਪਰਚਾਰਕ ਭੀ ਮਨੁੱਖ ਨੂੰ ਇਸ ਕਮਜ਼ੋਰੀ ਤੋਂ ਬਚਾਅ ਨਹੀਂ ਸਕਦੇ। ਸਤਿਗੁਰੂ ਜੀ ਨੇ ਆਪਣੇ ਸਰੀਰ ਦੀ ਤਸਵੀਰ ਬਣਨ ਦੀ ਆਗਿਆ ਨਾ ਦਿੱਤੀ।

## ਦਿੱਸਦੇ ਜਗਤ ਦਾ ਪ੍ਰਭਾਵ

ਇਹ ਇਕ ਕੁਦਰਤੀ ਗੱਲ ਹੈ ਕਿ ਮਨੁੱਖ ਦੇ ਮਨ ਉੱਤੇ ਇਹ ਦਿੱਸਦਾ ਜਗਤ ਬੜਾ ਪ੍ਰਭਾਵ ਪਾਂਦਾ ਹੈ। ਆਤਮਕ ਤੇ ਮਾਨਸਕ ਗੱਲਾਂ ਉਤਨਾ ਅਸਰ ਨਹੀਂ ਪਾਂਦੀਆਂ। ਸਿਖ ਭੀ ਤਾਂ ਇਸੇ ਕੁਦਰਤੀ ਨਿਯਮ ਦੇ ਅਧੀਨ ਹੀ ਹਨ। ਇਹ ਤਾਂਘ ਬਣੀ ਹੀ ਰਹੀ ਕਿ ਸਤਿਗੁਰੂ ਜੀ ਦੇ ਸਰੀਰ ਦੀ ਕੋਈ ਤਸਵੀਰ ਹੋਵੇ। ਸਿਖ-ਧਰਮ ਦੇ ਦ੍ਰਿਸ਼ਟੀ-ਕੋਣ ਤੋਂ ਇਹ ਤਾਂਘ ਮਾੜੀ ਸੀ; ਜਿਵੇਂ ਮੂਰਤੀ-ਪੂਜਾ ਸਰਬ-ਵਿਆਪਕ ਪ੍ਰਭੂ ਨੂੰ ਖ਼ਲਕਤਿ ਨਾਲੋਂ ਨਿਖੇੜ ਕੇ ਮਨੁੱਖ ਨੂੰ ਇਕ ਮੂਰਤੀ ਦਾ ਹੀ ਉਪਾਸ਼ਕ ਬਣਾ ਦੇਂਦੀ ਹੈ, ਤੇ ਖ਼ਲਕਤਿ ਦੇ ਦੁਖ-ਦਰਦ ਦਾ ਭਾਈਵਾਲ ਬਣਨ ਤੋਂ ਵਾਂਜਿਆਂ ਰੱਖਦੀ ਹੈ, ਤਿਵੇਂ ਹੀ ਤਸਵੀਰ-ਪੂਜਾ। ਤਸਵੀਰ ਤੋਂ ਤਸਵੀਰ-ਪੂਜਾ ਚੱਲ ਹੀ ਪੈਣੀ ਹੋਈ। ਇਹ ਇਕ ਭਾਰਾ ਖ਼ਤਰਾ ਸਿਖ-ਧਰਮ ਅਤੇ ਸਿਖ-ਕੌਮ ਦੇ ਸਾਹਮਣੇ ਆ ਰਿਹਾ ਸੀ।

## ਸੱਚਾ ਪਾਤਿਸ਼ਾਹ ਤੇ ਉਸ ਦੀ ਤਸਵੀਰ

ਉਂਜ ਤਾਂ ਸਿਖ ਆਪਣੇ ਗੁਰੂ ਨੂੰ ਪਹਿਲਾਂ ਹੀ 'ਸੱਚਾ ਪਾਤਿਸ਼ਾਹ' ਆਖਣ ਲੱਗ ਪਏ ਸਨ। ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਮਿਲਿਆਂ ਥੋੜ੍ਹੇ ਹੀ ਮਹੀਨੇ ਹੋਏ ਸਨ, ਜਦੋਂ ਸੱਤਾ ਬਲਵੰਡ ਰਬਾਬੀਆਂ ਨੇ ਆਪਣੀ ਭੁੱਲ ਬਖ਼ਸ਼ਾਣ ਵੇਲੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ 'ਵਾਰ' ਉਚਾਰੀ ਸੀ। ਇਸ 'ਵਾਰ' ਦੀ ਦੂਜੀ ਪਉੜੀ ਵਿਚ ਰਾਇ ਬਲਵੰਡ ਗੁਰੂ ਅੰਗਦ ਸਾਹਿਬ ਦੀ ਉਸਤਤਿ ਕਰਦਾ ਹੋਇਆ ਉਹਨਾਂ ਨੂੰ 'ਸੱਚਾ ਪਾਤਿਸ਼ਾਹ' ਆਖਦਾ ਹੈ :

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ।**
**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ।**
**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ, ਬੈਠਾ ਗੁਰ ਹਟੀਐ।**
**ਕਰਹਿ ਜਿ ਗੁਰ ਫੁਰਮਾਇਆ, ਸਿਲ ਜੋਗੁ ਅਲੂਣੀ ਚਟੀਐ।**
**ਲੰਗਰੁ ਚਲੈ ਗੁਰ ਸਬਦਿ, ਹਰਿ ਤੋਟਿ ਨ ਆਵੀ ਖਟੀਐ।**
**ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ।**
**ਹੋਵੈ ਸਿਫਤਿ ਖਸੰਮ ਦੀ, ਨੂਰ ਅਰਸਹੁ ਕੁਰਸਹੁ ਝਟੀਐ।**
**ਤੁਧੁ ਡਿਠੇ, ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ।**
**ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ।**
**ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ।**
**ਦਿਲਿ ਖੋਟੈ ਆਕੀ ਫਿਰਨਿ੍, ਬੰਨਿ੍ ਭਾਰੁ ਉਚਾਇਨਿ੍ ਛਟੀਐ।**
**ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ ਤਿਨੈ ਥਟੀਐ।**
**ਕਉਣੁ ਹਾਰੇ, ਕਿਨਿ ਉਵਟੀਐ।੨।**

ਪਰ ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਨੇ ਗੁਰੂ ਬਣਦਿਆਂ ਹੀ ਰਾਜਸੀ ਠਾਠ ਭੀ ਬਣਾ ਲਿਆ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਭੀ ਖੜੀ ਕਰ ਲਈ, ਤਦੋਂ ਦੁਨੀਆਵੀ ਬਾਦਸ਼ਾਹਾਂ ਦੇ ਟਾਕਰੇ 'ਤੇ ਗੁਰੂ ਬਾਰੇ ਹਰੇਕ ਸਿਖ ਦੀ ਜੀਭ ਉੱਤੇ 'ਸੱਚਾ ਪਾਤਿਸ਼ਾਹ' ਲਫ਼ਜ਼ ਚੜ੍ਹਨੇ ਇਕ ਕੁਦਰਤੀ ਗੱਲ ਸੀ।

ਮੁਸੱਵਰ ਲੋਕ ਮੁਗ਼ਲ ਬਾਦਸ਼ਾਹਾਂ ਦੀਆਂ ਤਸਵੀਰਾਂ ਬਣਾਂਦੇ ਸਨ, ਤੇ ਇਨਾਮ ਹਾਸਲ ਕਰਦੇ ਸਨ। ਸਿੱਖਾਂ ਦੇ ਮਨਾਂ ਵਿਚ ਗੁਰੂ ਪਾਤਿਸ਼ਾਹ ਦੀ ਤਸਵੀਰ ਲਈ ਤਾਂਘ ਭੀ ਕੁਦਰਤੀ ਤੌਰ 'ਤੇ ਤੀਬਰ ਹੋਣ ਲੱਗ ਪਈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਪੂਰੇ ਜ਼ੋਰ ਨਾਲ ਗੁਰ-ਤਸਵੀਰ ਦੇ ਵਿਰੁੱਧ ਪਰਚਾਰ ਕੀਤਾ।

## ਭਾਈ ਗੁਰਦਾਸ ਜੀ ਦੀ ਵਿਰੋਧਤਾ—
## ਗੁਰੂ ਦਾ ਸ਼ਬਦ ਹੀ ਗੁਰੂ ਦੀ ਤਸਵੀਰ

ਅਸੀ ਪਿੱਛੇ ਦੱਸ ਚੁੱਕੇ ਹਾਂ ਕਿ ਗੁਰੂ ਸਾਹਿਬ ਨੇ ਹਿੰਦੂ-ਜਨਤਾ ਅਤੇ ਮੁਸਲਮਾਨ ਜਨਤਾ ਦੇ ਅਮਲੀ ਜੀਵਨ ਉੱਤੇ ਨੁਕਤਾ-ਚੀਨੀ ਕੀਤੀ। ਕਿਉਂ ? ਕਿਉਂਕਿ ਉਹ ਲੋਕ ਉਹਨਾਂ ਦੇ ਸਾਹਮਣੇ ਮੌਜੂਦ ਸਨ, ਤੇ ਉਹਨਾਂ ਦਾ ਜੀਵਨ ਧਰਮ ਦੇ ਦ੍ਰਿਸ਼ਟੀ-ਕੋਣ ਤੋਂ ਅਧੂਰਾ ਦਿੱਸ ਰਿਹਾ ਸੀ। ਕਿਸੇ ਉਸ ਮਾੜੀ ਰਸਮ ਦੇ ਵਿਰੁੱਧ ਪਰਚਾਰ ਹੋ ਹੀ ਨਹੀਂ ਸਕਦਾ ਜਿਸ ਦਾ ਵਜੂਦ ਹੀ ਸਾਹਮਣੇ ਨਾ ਹੋਵੇ। ਭਾਰਤ ਵਿਚ ਈਸਾਈ ਲੋਕ ਅਜੇ ਨਹੀਂ ਸਨ, ਉਹਨਾਂ ਦਾ ਕੋਈ ਜ਼ਿਕਰ ਗੁਰਬਾਣੀ ਵਿਚ ਨਹੀਂ ਹੈ।

ਇਸੇ ਤਰ੍ਹਾਂ ਜੇ ਗੁਰੂ ਦੇ ਸਰੀਰ ਦੀ ਤਸਵੀਰ ਬਣਾਣ ਦਾ ਮਾਮਲਾ ਭਾਈ ਗੁਰਦਾਸ ਜੀ ਦੇ ਵੇਲੇ ਨਾ ਛਿੜਦਾ, ਜੇ ਸਿੱਖਾਂ ਵਿਚ ਗੁਰ-ਤਸਵੀਰ ਦੀ ਤਾਂਘ ਭਾਈ ਗੁਰਦਾਸ ਜੀ ਨੂੰ ਵਧਦੀ ਨਾ ਜਾਪਦੀ ਤਾਂ ਉਹਨਾਂ ਨੂੰ 'ਗੁਰ-ਮੂਰਤਿ' ਬਾਰੇ ਮੁੜ ਮੁੜ ਨਾ ਆਖਣਾ ਪੈਂਦਾ ਕਿ 'ਗੁਰ-ਮੂਰਤਿ ਗੁਰ-ਸਬਦੁ ਹੈ'। ਗੁਰ-ਤਸਵੀਰ ਦੀ ਵਿਰੋਧਤਾ ਉਹਨਾਂ ਇਸੇ ਵਾਸਤੇ ਕੀਤੀ ਕਿ ਇਹ ਕੰਮ ਗੁਰਮਤਿ ਦੇ ਵਿਰੁੱਧ ਸੀ। ਉਹਨਾਂ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਪਾਠਕਾਂ ਦੀ ਸੇਵਾ ਵਿਚ ਵੰਨਗੀ ਵਜੋਂ ਪੇਸ਼ ਕੀਤੇ ਜਾਂਦੇ ਹਨ:

(੧) ਗੁਰਮੁਖਾਂ ਦੇ ਜੀਵਨ ਦਾ ਨਕਸ਼ਾ ਖਿੱਚਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗ਼ੈਰ-ਮਹਲ (ਲਾ-ਮਕਾਨ) ਪਰਮਾਤਮਾ ਵਿਚ ਤਦੋਂ ਹੀ ਜੁੜ ਸਕੀਦਾ ਹੈ ਜੇ ਮਨ ਨੂੰ ਵੱਸ ਵਿਚ ਰੱਖਿਆ ਜਾਏ। ਗੁਰਮੁਖ ਮਨੁੱਖ ਪਰਮਾਤਮਾ ਦੀ ਰਜ਼ਾ ਵਿਚ ਤੁਰਦੇ ਹਨ, ਪਰ ਇਸ ਗੱਲ ਦਾ ਵਿਖਾਵਾ ਨਹੀਂ ਕਰਦੇ; ਗੁਰੂ ਦੇ ਸਨਮੁਖ ਰਹਿ ਕੇ ਉੱਚੀ ਆਤਮਕ ਵਿਚਾਰ ਦੇ ਮਾਲਕ ਬਣਦੇ ਹਨ ਅਤੇ ਸਰੀਰਕ ਭੋਗਾਂ ਦੇ ਜਾਲ ਵਿਚ ਨਹੀਂ ਫਸਦੇ। ਗੁਰਮੁਖ ਜਾਣਦੇ ਹਨ ਕਿ ਸਾਧ ਸੰਗਤਿ ਨਿਰੰਕਾਰ ਦਾ ਆਸਣ ਹੈ, ਸਾਧ ਸੰਗਤਿ ਵਿਚ ਪਰਮਾਤਮਾ ਵੱਸਦਾ ਹੈ। ਗੁਰੂ ਦਾ ਸ਼ਬਦ ਹੀ ਗੁਰੂ ਦਾ ਅਸਲ ਸਰੂਪ ਹੈ—ਇਹ ਨਿਸਚਾ ਰੱਖਦੇ ਹੋਏ ਗੁਰਮੁਖ ਅੰਮ੍ਰਿਤ ਵੇਲੇ ਸਾਧ ਸੰਗਤਿ ਵਿਚ ਟਿਕ ਕੇ ਗੁਰੂ ਦੇ ਸ਼ਬਦ ਨੂੰ ਆਪਣੇ ਆਤਮਕ ਜੀਵਨ ਦੀ ਖ਼ੁਰਾਕ ਬਣਾਂਦੇ ਹਨ। ਸਦਾ ਇਹ ਘਾਲ-ਕਮਾਈ ਕਰਦੇ ਹੋਏ ਗੁਰਮੁਖ ਦੂਜਿਆਂ ਦੀ ਸੇਵਾ-ਭਲਾਈ ਵਿਚ ਤਤਪਰ ਰਹਿੰਦੇ ਹਨ। ਵੇਖੋ ਵਾਰ ੧੧, ਪਉੜੀ ੨:

**ਇਕਤੁ ਨੁਕਤੈ ਹੋਇ ਜਾਇ, ਮਹਰਮੁ ਮੁਜਰਮੁ, ਖ਼ੈਰਿ ਖ਼ੁਆਰੀ।**
**ਮਸਤਾਨੀ ਵਿਚਿ ਮਸਲਤੀ, ਗੈਰ-ਮਹਲਿ ਜਾਣਾ ਮਨੁ ਮਾਰੀ।**
**ਗੱਲ ਨ ਬਾਹਰਿ ਨਿਕਲੈ, ਹੁਕਮੀ ਬੰਦੇ ਕਾਰ ਕਰਾਰੀ।**
**ਗੁਰਮੁਖਿ ਸੁਖ ਫਲੁ ਪਿਰਮ ਰਸੁ, ਦੇਹ ਬਿਦੇਹ, ਵਡੇ ਵੀਚਾਰੀ।**
**ਗੁਰ-ਮੂਰਤਿ ਗੁਰ-ਸਬਦੁ ਸੁਣਿ, ਸਾਧ ਸੰਗਤਿ ਆਸਣੁ ਨਿਰੰਕਾਰੀ।**
**ਆਦਿ ਪੁਰਖ ਆਦੇਸੁ ਕਰਿ, ਅੰਮ੍ਰਿਤ ਵੇਲਾ ਸਬਦ-ਆਹਾਰੀ।**
**ਅਵਗਤ ਗਤਿ ਅਗਾਧ ਬੋਧ, ਅਕਥ ਕਥਾ ਅਸਗਾਹ ਅਪਾਰੀ।**
**ਸਹਨਿ ਅਵੱਟਣੁ ਪਰਉਪਕਾਰੀ।੨।੧੧।**

(੨) ਵਾਰ ਨੰ: ੨੪ ਦੀਆਂ ੨੫ ਪਉੜੀਆਂ ਹਨ। ਇਹਨਾਂ ੨੫ ਪਉੜੀਆਂ ਵਿਚ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਕਰ ਕੇ ਗੁਰੂ ਹਰਿ ਗੋਬਿੰਦ ਸਾਹਿਬ ਤਕ ਹਰੇਕ ਗੁਰ-ਵਿਅਕਤੀ ਦੀ ਵਾਰੀ ਵਾਰੀ ਉਸਤਤਿ ਲਿਖੀ ਹੈ। ਪਉੜੀ ਨੰ: ੧੧ ਵਿਚ ਗੁਰੂ ਅਮਰਦਾਸ ਜੀ ਦੀ ਉਸਤਤਿ ਕਰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਵੇਂ ਫੁੱਲਾਂ ਨਾਲ ਮਿਲ ਕੇ ਤੇਲ ਸੁਗੰਧੀ ਵਾਲਾ ਫੁਲੇਲ ਬਣ ਜਾਂਦਾ ਹੈ, ਤਿਵੇਂ ਗੁਰੂ ਨੂੰ ਮਿਲ ਕੇ ਸਿਖ (ਗੁਰੂ) ਅਮਰਦਾਸ ਜੀ ਉੱਚੇ ਆਤਮਕ ਜੀਵਨ ਦੀ ਸੁਗੰਧੀ ਵਾਲੇ ਬਣ ਗਏ। ਦੁਨੀਆ ਦੀ ਪਾਤਿਸ਼ਾਹੀ ਉਹਨਾਂ ਨੂੰ ਝੂਠੀ ਦਿੱਸਣ ਲਗ ਪਈ। ਗੁਰੂ ਦਾ ਸ਼ਬਦ ਹੀ ਉਹਨਾਂ ਵਾਸਤੇ ਗੁਰੂ ਦਾ ਸਹੀ ਸਰੂਪ ਸੀ, ਜਿਸ ਨੂੰ ਉਹ ਅੰਮ੍ਰਿਤ ਵੇਲੇ ਉੱਠ ਕੇ ਸਾਧ ਸੰਗਤਿ ਵਿਚ ਬੈਠ ਕੇ ਆਪਣੇ ਹਿਰਦੇ ਵਿਚ ਵਸਾਂਦੇ ਸਨ ਅਤੇ ਸਦਾ ਹਰ ਵੇਲੇ ਗੁਰੂ ਦੇ ਹੁਕਮ ਵਿਚ ਆਪਣਾ ਜੀਵਨ ਬਿਤਾਂਦੇ ਸਨ। ਆਪ ਲਿਖਦੇ ਹਨ :

**ਤਿਲਿ ਮਿਲਿ ਫੁੱਲ ਅਮੁੱਲੁ ਜਿਉਂ, ਗੁਰ ਸਿੱਖ ਸੁਗੰਧਿ ਫੁਲੇਲਾ।**
**ਖਾਸਾ ਮਲਮਲ ਸਿਰੀਸਾਫ਼, ਸ਼ਾਹ ਕਪਾਹ ਚਲਿਤ ਬਹੁ ਖੇਲਾ।**
**ਗੁਰ-ਮੂਰਤਿ ਗੁਰ-ਸਬਦੁ ਹੈ, ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ।**
**ਦੁਨੀਆ ਕੂੜੀ ਸਾਹਿਬੀ, ਸਚੁ ਮਣੀ ਸਚ ਗਰਬਿ ਗਹੇਲਾ।**
**ਦੇਵੀ ਦੇਵ ਦੁੜਾਇਅਨੁ, ਜਿਉਂ ਮ੍ਰਿਗਾਵਲਿ ਦੇਖਿ ਬਘੇਲਾ।**
**ਹੁਕਮਿ ਰਜਾਈ ਚੱਲਣਾ, ਪਿੱਛੈ ਲੱਗੈ ਨੱਕਿ ਨਕੇਲਾ।**
**ਗੁਰਮੁਖਿ ਸਚਾ ਅਮਰੁ ਸੁਹੇਲਾ।੧੧।**

ਇਸੇ ਹੀ 'ਵਾਰ' ਦੀ ਅਖ਼ੀਰਲੀ ਪਉੜੀ ਨੰ: ੨੫ ਵਿਚ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਸਾਹਿਬ ਤਕ ਦਾ ਜ਼ਿਕਰ ਕਰ ਕੇ ਅਖ਼ੀਰ 'ਤੇ ਭਾਈ ਗੁਰਦਾਸ ਜੀ ਪਾਠਕ ਸਿਖ ਨੂੰ ਸੁਚੇਤ ਕਰਦੇ ਹਨ ਕਿ ਇਹਨਾਂ ਦੇ ਸਰੀਰਕ ਆਕਾਰ

ਵੱਖ ਵੱਖ ਵੇਖ ਕੇ ਕਿਤੇ ਟਪਲਾ ਨਾ ਖਾ ਜਾਣਾ। ਚੇਤੇ ਰੱਖਣਾ ਕਿ ਗੁਰੂ ਦਾ ਸ਼ਬਦ ਹੀ ਗੁਰੂ ਦੀ ਅਸਲ ਤਸਵੀਰ ਹੈ। ਆਪ ਲਿਖਦੇ ਹਨ :

**ਨਿਰੰਕਾਰੁ ਨਾਨਕ ਦੇਉ, ਨਿਰੰਕਾਰਿ ਆਕਾਰੁ ਬਣਾਇਆ।**
**ਗੁਰੁ ਅੰਗਦ ਗੁਰ ਅੰਗ ਤੇ, ਗੰਗਹੁ ਜਾਣੁ ਤਰੰਗੁ ਉਠਾਇਆ।**
**ਅਮਰਦਾਸੁ ਗੁਰੁ ਅੰਗਦਹੁ, ਜੋਤਿ-ਸਰੂਪ ਚਲਤੁ ਵਰਤਾਇਆ।**
**ਗੁਰ ਅਮਰਹੁ ਗੁਰੁ ਰਾਮਦਾਸੁ, ਅਨਹਦ ਨਾਦਹੁ ਸਬਦੁ ਸੁਣਾਇਆ।**
**ਰਾਮਦਾਸਹੁ ਅਰਜਨੁ ਗੁਰੂ, ਦਰਸਨੁ ਦਰਪਨ ਵਿਚਿ ਦਿਖਾਇਆ।**
**ਹਰਿ ਗੋਬਿੰਦੁ ਗੁਰੂ ਅਰਜਨਹੁ, ਗੁਰੁ ਗੋਵਿੰਦੁ ਨਾਉ ਸਦਵਾਇਆ।**
**ਗੁਰ-ਮੂਰਤਿ ਗੁਰ-ਸਬਦੁ ਹੈ, ਸਾਧਸੰਗਤਿ ਵਿਚਿ ਪਰਗਟੀ ਆਇਆ।**
**ਪੈਰੀਂ ਪਾਇ ਜਗਤੁ ਤਰਾਇਆ।੨੫।੨੪।**

(੩) 'ਵਾਰ' ਨੰ: ੩੨ ਦੀ ਦੂਜੀ ਪਉੜੀ ਵਿਚ ਭਾਈ ਗੁਰਦਾਸ ਜੀ ਗੁਰਮੁਖ ਸਿਖ ਦੇ ਲੱਛਣ ਦੱਸਦੇ ਹੋਏ ਆਖਦੇ ਹਨ ਕਿ ਗੁਰਮੁਖ ਦੀ ਸੁਰਤਿ ਸਦਾ ਗੁਰੂ-ਸ਼ਬਦ ਵਿਚ ਜੁੜੀ ਰਹਿੰਦੀ ਹੈ। ਆਪਣੇ ਮਨ ਦੀ ਰਾਹੀਂ, ਬਚਨਾਂ ਦੀ ਰਾਹੀਂ, ਕਰਮਾਂ ਦੀ ਰਾਹੀਂ ਉਹ ਸਦਾ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ। ਉਹ ਬੜਬੋਲਾ ਨਹੀਂ ਹੁੰਦਾ, ਖਾਣ-ਪੀਣ ਦੇ ਚਸਕੇ ਵਿਚ ਨਹੀਂ ਫਸਦਾ। ਪਰ-ਤਨ, ਪਰ-ਧਨ, ਪਰਾਈ ਨਿੰਦਾ ਦੇ ਵਿਕਾਰ ਤੋਂ ਗੁਰਸਿੱਖ ਬਚਿਆ ਰਹਿੰਦਾ ਹੈ। ਗੁਰਮੁਖ ਵਾਸਤੇ ਗੁਰੂ ਦਾ ਸ਼ਬਦ ਗੁਰੂ ਦੀ ਅਸਲ ਤਸਵੀਰ ਹੈ। ਆਪ ਲਿਖਦੇ ਹਨ :

**ਦ੍ਰਿਸਟਿ ਦਰਸ ਲਿਵ ਸਾਵਧਾਨੁ, ਸਬਦਿ ਸੁਰਤਿ ਚੇਤੰਨੁ ਸਿਆਣਾ।**
**ਨਾਮੁ ਦਾਨੁ ਇਸਨਾਨੁ ਦ੍ਰਿੜਿ, ਮਨ ਬਚ ਕਰਮ ਕਰੈ ਮੇਲਾਣਾ।**
**ਗੁਰਸਿਖੁ ਥੋੜਾ ਬੋਲਣਾ, ਥੋੜਾ ਪੀਵਣੁ ਥੋੜਾ ਖਾਣਾ।**
**ਪਰਤਨੁ ਪਰਧਨੁ ਪਰਹਰੈ, ਪਰਨਿੰਦਾ ਸੁਣਿ ਮਨਿ ਸ਼ਰਮਾਣਾ।**
**ਗੁਰ-ਮੂਰਤਿ ਸਤਿਗੁਰ-ਸਬਦੁ, ਸਾਧ ਸੰਗਤਿ ਸਮਸਰਿ ਪਰਵਾਣਾ।**
**ਇਕ ਮਨਿ ਇੱਕੁ ਅਰਾਧਣਾ, ਦੂਜੀਆ ਨਾਸਤਿ, ਭਾਵੈ ਭਾਣਾ।**
**ਗੁਰਮੁਖਿ ਹੋਂਦੈ ਤਾਣਿ ਨਿਤਾਣਾ।੨।੩੨।**

(੪) ਸਿਖ ਵਾਸਤੇ ਗੁਰੂ ਦਾ ਸ਼ਬਦ ਹੀ ਗੁਰੂ ਦੀ ਤਸਵੀਰ ਹੈ। ਇਹ ਇਕ ਐਸੀ ਮੂਰਤੀ ਹੈ, ਜੋ ਹਰ ਵੇਲੇ ਹਿਰਦੇ ਵਿਚ ਟਿਕੀ ਰਹਿ ਸਕਦੀ ਹੈ। ਇਸ ਦਾ ਆਸ਼ਕ ਸੁਆਰਥ ਵਲੋਂ ਮਰ ਕੇ ਆਤਮਕ ਜੀਵਨ ਜੀਊਂਦਾ ਹੈ। ਵੇਖੋ 'ਵਾਰ' ਨੰ: ੩, ਪਉੜੀ ੧੦ :

**ਗੁਰ-ਮੂਰਤਿ ਕਰਿ ਧਿਆਨੁ, ਸਦਾ ਹਜੂਰਿ ਹੈ।**
**ਗੁਰਮੁਖ ਸਬਦ ਗਿਆਨੁ, ਨੇੜਿ, ਨ ਦੂਰਿ ਹੈ।**

ਪਉੜੀ ੧੯ :

**ਪੈਰੀ ਪੈ, ਪਾਖਾਕੁ, ਮੁਰੀਦੈ ਥੀਵਣਾ।**
**ਗੁਰ-ਮੂਰਤਿ ਮੁਸ਼ਤਾਕੁ, ਮਰਿ ਮਰਿ ਜੀਵਣਾ।**

(੫) ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਸਿਖ ਗੁਰੂ ਦਾ ਰੂਪ ਹੋ ਜਾਂਦਾ ਹੈ। ਵੇਖੋ 'ਵਾਰ' ਨੰ: ੧੩ ਦੀ ਦੂਜੀ ਪਉੜੀ :

**ਗੁਰਸਿੱਖਹੁ ਗੁਰਸਿੱਖੁ ਹੈ ਪੀਰ ਪੀਰਹੁ ਕੋਈ।**
**ਸਬਦਿ ਸੁਰਤਿ ਚੇਲਾ 'ਗੁਰੂ' ਪਰਮੇਸਰੁ ਸੋਈ।**
**ਦਰਸਨ ਦਿਸਟਿ ਧਿਆਨੁ ਧਰਿ, ਗੁਰ-ਮੂਰਤਿ ਹੋਈ।**

***ਨੋਟ :*** 'ਗੁਰ-ਮੂਰਤਿ ਹੋਈ'—ਗੁਰੂ ਦੀ ਸਰੀਰਕ ਸ਼ਕਲ ਨਹੀ ਧਾਰਦਾ, ਗੁਰੂ ਦੇ ਆਤਮਕ ਜੀਵਨ ਨਾਲ ਇਕਮਿਕ ਹੋ ਜਾਂਦਾ ਹੈ।

(੬) ਗੁਰੂ ਸੱਚਾ ਸ਼ਬਦ ਸੁਣਾਂਦਾ ਹੈ। ਇਹੀ ਸਿਖ ਵਾਸਤੇ 'ਮੰਤ੍ਰ' ਹੈ, ਇਹੀ ਗੁਰੂ ਦੀ ਤਸਵੀਰ ਹੈ। ਨਿਮਰਤਾ ਧਾਰ ਕੇ ਸਿਖ ਗੁਰੂ ਦੀ ਸ਼ਰਨ ਆਵੇ। ਗੁਰੂ ਤੋਂ ਬਿਨਾ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ। ਵੇਖੋ 'ਵਾਰ' ਨੰ: ੪੦ ਦੀ ਪਉੜੀ ਨੰ: ੨੨ :

**ਧਿਆਨੁ-ਮੂਲੁ ਮੂਰਤਿ ਗੁਰੂ, ਪੂਜ-ਮੂਲੁ ਗੁਰ-ਚਰਣ ਪੁਜਾਏ।**
**ਮੰਤ੍ਰ-ਮੂਲੁ ਗੁਰ-ਵਾਕੁ ਹੈ, ਸਚੁ ਸਬਦੁ ਸਤਿਗੁਰੂ ਸੁਣਾਏ।.....**
**ਬਿਨੁ ਗੁਰ ਪੂਰੇ ਆਵੈ ਜਾਏ।੨੨।੪੦।**

## ਗੁਰ-ਤਸਵੀਰ ਤਸਵੀਰ-ਪੂਜਾ ਵਲ ਪ੍ਰੇਰਦੀ ਹੈ

ਇਹ ਵੇਖ ਕੇ ਕਿ ਅੱਜ-ਕੱਲ੍ਹ ਦਿਨੋ-ਦਿਨ ਸਿਖ-ਨੌਜੁਆਨ ਗੁਰਬਾਣੀ ਵਲੋਂ ਪਰੇ ਹੁੰਦੇ ਜਾ ਰਹੇ ਹਨ, ਪੰਥ ਦੇ ਹਿਤੈਸ਼ੀ ਆਗੂਆਂ ਨੇ ਕਦੇ ਕਦੇ ਇਹ ਆਵਾਜ਼ ਉਠਾਣੀ ਸ਼ੁਰੂ ਕਰ ਦਿੱਤੀ ਹੈ। ਕਿਤੇ ਕਿਤੇ ਇਹ ਵਿਚਾਰ ਭੀ ਚੱਲ ਪਏ ਹਨ ਕਿ ਕਿਵੇਂ ਇਹ ਵਧਦੀ ਅਸ਼ਰਧਾ ਰੁਕ ਸਕੇ। ਅਸ਼ਰਧਾ ਦੇ ਕਾਰਨ ਲੱਭਦਿਆਂ ਕਈ ਕਾਹਲੇ ਸੱਜਣ ਖ਼ਾਲਸਾ ਸਕੂਲਾਂ ਤੇ ਕਾਲਜਾਂ ਦੇ ਸਿਖ-ਅਧਿਆਪਕਾਂ ਉੱਤੇ ਵਰ੍ਹ ਰਹੇ ਹਨ। ਸ਼ਾਇਦ ਇਸੇ ਵਧ ਰਹੀ ਅਸ਼ਰਧਾ ਨੂੰ ਰੋਕਣ ਲਈ; ਜਾਂ, ਹੋਰ ਹੋਰ ਦੇਸ਼ਾਂ ਤੇ ਅਨਮਤਾਂ ਵਿਚ ਸਿਖ-ਧਰਮ ਅਤੇ ਸਿਖ-ਪੰਥ ਵਾਸਤੇ ਦਿਲਚਸਪੀ

ਪੈਦਾ ਕਰਨ ਲਈ ਕੁਝ ਜ਼ਿੰਮੇਵਾਰ ਜਥੇਬੰਦੀਆਂ ਵਲੋਂ ਗੁਰੂ ਸਾਹਿਬਾਨ ਦੀਆਂ ਵਧੀਆ ਤਸਵੀਰਾਂ ਬਣਾਣ 'ਤੇ ਵਿਚਾਰ ਹੋ ਰਹੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਢੇਰ ਸਮੇ ਤੋਂ ਦੁਕਾਨਦਾਰ ਗੁਰੂ ਸਾਹਿਬਾਂ ਦੀਆਂ ਤਸਵੀਰਾਂ ਬਣਾਂਦੇ ਆ ਰਹੇ ਹਨ। ਪਰ ਇੱਥੋਂ ਇਹ ਗੱਲ ਸਿੱਧ ਨਹੀਂ ਹੋ ਗਈ ਕਿ ਇਹ ਮਨਮੱਤ ਨਹੀਂ ਹੈ। ਕਿਸੇ ਜ਼ਿੰਮੇਵਾਰ ਜਥੇ ਨੂੰ ਇਹ ਕੰਮ ਹੱਥ ਵਿਚ ਲੈਣ ਤੋਂ ਪਹਿਲਾਂ ਇਹ ਨਿਰਨਾ ਕਰ ਲੈਣਾ ਚਾਹੀਦਾ ਹੈ ਕਿ ਕਿਤੇ ਇਹ ਉੱਦਮ ਸਿਖ-ਧਰਮ ਦੇ ਬੁਨਿਆਦੀ ਅਸੂਲਾਂ ਦੇ ਉਲਟ ਤਾਂ ਨਹੀਂ ਹੈ।

ਇਕ ਜ਼ਿੰਮੇਵਾਰ ਸੱਜਣ ਨੂੰ ਮੈਂ ਇਸ ਬਾਰੇ ਇਕ ਵਾਰੀ ਪੁੱਛਿਆ ਕਿ ਜੇ ਗੁਰ-ਮੂਰਤਿ ਦਾ ਖ਼ਿਆਲ ਮਨਮੱਤ ਨਹੀਂ ਹੈ ਤਾਂ ਭਾਈ ਗੁਰਦਾਸ ਜੀ ਨੇ ਇਸ ਦੀ ਇਤਨੀ ਵਿਰੋਧਤਾ ਕਿਉਂ ਕੀਤੀ। ਅੱਗੋਂ ਉਹਨਾਂ ਜੋ ਉੱਤਰ ਦਿੱਤਾ, ਉਹ ਅਚਰਜ ਢਹਿੰਦੀ ਕਲਾ ਪਰਗਟ ਕਰਦਾ ਹੈ। ਕਹਿਣ ਲੱਗੇ ਕਿ ਤਸਵੀਰਾਂ ਬਣ ਤਾਂ ਰਹੀਆਂ ਹੀ ਹਨ, ਅਸੀ ਇਹਨਾਂ ਨੂੰ ਰੋਕ ਨਹੀਂ ਸਕੇ, ਰੋਕ ਨਹੀਂ ਸਕਦੇ। ਫਿਰ ਕਿਉਂ ਨਾ ਵਧੀਆ ਤਸਵੀਰਾਂ ਬਣਾਈਆਂ ਜਾਣ ?

ਇਸ ਵੇਲੇ ਪੰਥ ਦੇ ਤਿੰਨ ਉੱਘੇ ਜ਼ਿੰਮੇਵਾਰ ਜਥੇ ਹਨ—ਚੀਫ਼ ਖ਼ਾਲਸਾ ਦੀਵਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ। ਕੀ ਕਦੇ ਇਹਨਾਂ ਜਥਿਆਂ ਨੇ ਗੁਰ-ਤਸਵੀਰ ਦੇ ਵਿਰੁੱਧ ਕੋਈ ਫ਼ੈਸਲਾ ਕੀਤਾ ਹੈ, ਅਤੇ ਉਹ ਫ਼ੈਸਲਾ ਅਖ਼ਬਾਰਾਂ ਤੇ ਪਰਚਾਰਕਾਂ ਦੀ ਰਾਹੀਂ ਸਿਖ-ਜਨਤਾ ਦੇ ਸਾਹਮਣੇ ਲਿਆਂਦਾ ਹੈ ? ਫੇਰ ਇਹ ਕਿਵੇਂ ਸਾਬਤ ਹੋ ਗਿਆ ਕਿ ਅਸੀ ਇਸ ਮਨਮੱਤ ਨੂੰ ਰੋਕ ਨਹੀਂ ਸਕੇ ?

ਪਰ ਕੀ ਜਿਸ ਜਿਸ ਵੱਧ ਰਹੀ ਮਨਮੱਤ ਨੂੰ ਰੋਕਣਾ ਸਾਡੇ ਲਈ ਔਖਾ ਹੁੰਦਾ ਜਾਏਗਾ ਉਸ ਅੱਗੇ ਹਥਿਆਰ ਸੁੱਟ ਕੇ ਉਸ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਗੁਰਮਤਿ ਵਿਚ ਪਰਵਾਨ ਕਰੀ ਜਾਵਾਂਗੇ ? ਕੌਣ ਨਹੀਂ ਜਾਣਦਾ ਕਿ ਰਾਜਸੀ ਚੋਣਾਂ ਵੇਲੇ ਰਿਸ਼ਵਤ ਤੇ ਸ਼ਰਾਬ ਦੇ ਹੜ੍ਹ ਚੱਲ ਪੈਂਦੇ ਹਨ ? ਇਹ ਚੋਣਾਂ ਹਰ ਪੰਜ ਸਾਲ ਪਿਛੋਂ ਹੁੰਦੀਆਂ ਰਹਿੰਦੀਆਂ ਹਨ। ਜਿਨ੍ਹਾਂ ਪਾਸ ਧਨ ਹੈ ਉਹਨਾਂ ਪਰਚੀਆਂ ਖ਼ਰੀਦਣੋਂ ਕਦੇ ਹਟਣਾ ਨਹੀਂ। ਕੀ ਫਿਰ ਰਿਸ਼ਵਤ ਤੇ ਸ਼ਰਾਬ ਨੂੰ ਅਸਾਂ ਕਿਸੇ ਵੇਲੇ ਧਰਮ ਦਾ ਹਿੱਸਾ ਮੰਨ ਲੈਣਾ ਹੈ ?

ਜਦੋਂ ਅਸਾਂ ਇਕ ਵਾਰੀ ਗੁਰ-ਤਸਵੀਰ ਨੂੰ ਗੁਰਮਤਿ ਦੀ ਲੜੀ ਵਿਚ ਪ੍ਰੋ ਲਿਆ, ਤਾਂ ਇਸ ਪੈਂਤੜੇ ਤੋਂ ਐਸੇ ਐਸੇ ਖ਼ਤਰਨਾਕ ਧਰਮ-ਵਿਰੋਧੀ ਸਿੱਟੇ

ਨਿਕਲਣਗੇ, ਜਿਨ੍ਹਾਂ ਦਾ ਟਾਕਰਾ ਕਰਨਾ ਸਾਡੇ ਵੱਸ ਦੀ ਗੱਲ ਨਹੀਂ ਰਹੇਗੀ। ਤਸਵੀਰ-ਪੂਜਾ ਤਾਂ ਹੁਣੇ ਹੀ ਸ਼ੁਰੂ ਹੋ ਚੁੱਕੀ ਹੋਈ ਹੈ। ਘਰਾਂ ਦੀ ਗੱਲ ਲਾਂਭੇ ਰਹਿਣ ਦਿਉ, ਗੁਰਦੁਆਰਿਆਂ ਵਿਚ ਹੀ ਤਸਵੀਰ-ਪੂਜਾ ਖੁੱਲ੍ਹਮ-ਖੁੱਲ੍ਹਾ ਹੋ ਰਹੀ ਹੈ। ਜਿਹੜੇ ਸੱਜਣ ਇਹ ਆਖਦੇ ਹਨ ਕਿ ਕੋਮਲ ਹੁਨਰ ਦੀ ਉੱਨਤੀ ਦੀ ਖ਼ਾਤਰ ਗੁਰ-ਤਸਵੀਰ ਜ਼ਰੂਰ ਚਾਹੀਦੀ ਹੈ, ਤੇ ਤਸਵੀਰ-ਪੂਜਾ ਚਲਾਉਣ ਦਾ ਖ਼ਤਰਾ ਪੈਦਾ ਹੋਇਆ ਤਾਂ ਅਸੀ ਇਸ ਦੇ ਵਿਰੁੱਧ ਪਰਚਾਰ ਕਰ ਕੇ ਇਸ ਨੂੰ ਰੋਕਾਂਗੇ, ਕੀ ਉਹਨਾਂ ਅਜੇ ਤਕ ਕਿਸੇ ਇਤਿਹਾਸਕ ਗੁਰਦੁਆਰੇ ਵਿਚ ਤਸਵੀਰ-ਪੂਜਾ ਹੁੰਦੀ ਨਹੀਂ ਵੇਖੀ ? ਤਾਂ ਫਿਰ ਉਹਨਾਂ ਨੂੰ ਇਹ ਚੀਜ਼ ਕਦੇ ਭੀ ਨਹੀਂ ਦਿੱਸਣੀ।

ਪਰ ਸੁਵਾਲ ਤਾਂ ਇਹ ਹੈ ਕਿ ਇਸ ਮਨਮੱਤ ਨੂੰ ਪੰਥਕ ਪਰਵਾਨਗੀ ਦਿੱਤੀ ਹੀ ਕਿਉਂ ਜਾਏ ?



# ਕਬੀਰ ਜੀ ਦਾ ਵਹੁਟੀ ਨਾਲ ਰੁਸੇਵਾਂ

## ਪ੍ਰਚਲਤ ਕਹਾਣੀ

ਆਮ ਸਿਖ ਜਨਤਾ ਵਿਚ ਕਬੀਰ ਜੀ ਬਾਰੇ ਇਕ ਕਹਾਣੀ ਮਸ਼ਹੂਰ ਹੈ ਕਿ ਇਕ ਰੋਗੀ ਨੂੰ, ਜਿਸ ਦਾ ਰੋਗ ਕਿਸੇ ਦਵਾ-ਦਰਮਲ ਨਾਲ ਨਾ ਹਟ ਸਕਿਆ, ਕਿਸੇ ਨੇ ਦੱਸ ਪਾਈ ਕਿ ਜੇ ਕਬੀਰ ਭਗਤ ਪਾਸ ਜਾਏਂ ਤਾਂ ਉਹ ਤੈਨੂੰ ਨਰੋਆ ਕਰ ਦੇਵੇਗਾ, ਕਿਉਂਕਿ ਉਹ ਬੜੀ ਪਹੁੰਚ ਵਾਲਾ ਹੈ। ਇਸ ਰੋਗੀ ਨੇ ਇਉਂ ਹੀ ਕੀਤਾ। ਪਰ ਜਿਸ ਵੇਲੇ ਉਹ ਕਬੀਰ ਜੀ ਦੇ ਘਰ ਗਿਆ, ਤਦੋਂ ਕਬੀਰ ਜੀ ਘਰ ਨਹੀਂ ਸਨ। ਕਬੀਰ ਜੀ ਦੀ ਵਹੁਟੀ ਮਾਈ ਲੋਈ ਨੇ ਉਸ ਦੁਖੀਏ ਨੂੰ ਆਖਿਆ—ਭਾਈ, ਤਿੰਨ ਵਾਰੀ 'ਰਾਮ' ਆਖ, ਤੇਰਾ ਰੋਗ ਕੱਟਿਆ ਜਾਏਗਾ। ਰੋਗੀ ਦੇ ਭਾਗ ਜਾਗ ਪਏ ਤੇ ਮਾਈ ਲੋਈ ਦੇ ਆਖੇ ਤਿੰਨ ਵਾਰੀ 'ਰਾਮ' ਆਖਣ ਨਾਲ ਉਹ ਨਵਾਂ-ਨਰੋਆ ਹੋ ਗਿਆ।

ਆਪਣੇ ਘਰ ਨੂੰ ਮੁੜਦਾ ਉਹ ਆਦਮੀ ਕਬੀਰ ਜੀ ਦਾ ਜਸ ਗਾਂਦਾ ਜਾ ਰਿਹਾ ਸੀ। ਰਾਹ ਵਿਚ ਕਬੀਰ ਜੀ ਭੀ ਮਿਲ ਪਏ। ਉਹ ਆਪਣੀ ਸੋਭਾ ਹੁੰਦੀ ਸੁਣ ਕੇ ਹੈਰਾਨ ਹੋਏ। ਉਸ ਮਨੁੱਖ ਤੋਂ ਕਾਰਨ ਪੁੱਛਿਓ ਨੇ, ਜਿਸ 'ਤੇ ਉਸ ਨੇ ਸਾਰੀ ਹੱਡ-ਬੀਤੀ ਸੁਣਾ ਦਿੱਤੀ।

ਪਰ ਕਬੀਰ ਜੀ ਦਾ ਮੂੰਹ ਕੁਝ ਵੱਟਿਆ ਗਿਆ। ਸੋਚਿਓ ਨੇ, ਲੋਈ ਨੇ ਰਾਮ ਬੜਾ ਸਸਤਾ ਲਾ ਦਿੱਤਾ। ਇਕ ਵਾਰੀ ਰਾਮ ਆਖਿਆਂ ਜਨਮਾ-ਜਨਮਾਂਤਰਾਂ ਦੇ ਰੋਗ ਦੂਰ ਹੋ ਜਾਂਦੇ ਹਨ, ਲੋਈ ਨੇ ਤਿੰਨ ਵਾਰੀ ਕਿਉਂ ਅਖਵਾਇਆ ? ਕਬੀਰ ਜੀ ਘਰ ਆਏ, ਤਾਂ ਲੋਈ ਵਲੋਂ ਮੂੰਹ ਮੋਟਾ ਕੀਤਾ ਰੱਖਿਓ ਨੇ, ਤੇ ਗਿਲਾ ਕੀਤੋ ਨੇ ਕਿ ਤਿੰਨ ਵਾਰੀ ਰਾਮ ਕਿਉਂ ਅਖਵਾਣਾ ਸੀ ?

ਇਹ ਉੱਪਰ-ਦਿੱਤੀ ਕਹਾਣੀ ਦੀਵਾਨਾਂ ਵਿਚ ਕਈ ਪਰਚਾਰਕ ਸੁਣਾਇਆ

ਕਰਦੇ ਹਨ। ਫਿਰ ਕਬੀਰ ਜੀ ਦਾ ਇਕ ਸ਼ਬਦ ਗਾਉਂਦੇ ਹਨ, ਜਿਸ ਦੇ ਨਾਲ ਹੇਠ-ਲਿਖੀ ਧਾਰਨਾ ਲਾਂਦੇ ਹਨ, ਜੋ ਮਾਈ ਲੋਈ ਵਲੋਂ ਤਰਲਾ ਹੈ:

**ਇਕ ਵਾਰੀ ਰਾਮ ਬੋਲਦੀ,**
**ਜੇ ਮੈਂ ਜਾਣਦੀ ਸੱਜਨ ਕੰਡ ਦੇਣੀ।**

## ਅਸਲ ਸ਼ਬਦ

ਜਿਸ ਸ਼ਬਦ ਦੇ ਨਾਲ ਇਹ ਧਾਰਨਾ ਗਾਵੀਂ ਜਾਂਦੀ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਇਉਂ ਦਰਜ ਹੈ:

**ਕਰਵਤੁ ਭਲਾ ਨ ਕਰਵਟ ਤੇਰੀ।**
**ਲਾਗੁ ਗਲੇ ਸੁਨੁ ਬਿਨਤੀ ਮੇਰੀ।੧।**
**ਹਉ ਵਾਰੀ ਮੁਖੁ ਫੇਰਿ ਪਿਆਰੇ।**
**ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ।ਰਹਾਉ।**
**ਜਉ ਤਨੁ ਚੀਰਹਿ ਅੰਗੁ ਨ ਮੋਰਉ।**
**ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ।੨।**
**ਹਮ ਤੁਮ ਬੀਚੁ ਭਇਓ ਨਹੀ ਕੋਈ।**
**ਤੁਮਹਿ ਸੁ ਕੰਤੁ ਨਾਰਿ ਹਮ ਸੋਈ।੩।**
**ਕਹਤੁ ਕਬੀਰੁ ਸੁਨਹੁ ਰੇ ਲੋਈ।**
**ਅਬ ਤੁਮਰੀ ਪਰਤੀਤਿ ਨ ਹੋਈ।੪।੨।੩੫।**

## ਉਥਾਨਕਾ ਵਜੋਂ

ਅਰਥ ਕਰਨ ਲੱਗਿਆਂ ਉਥਾਨਕਾ ਵਜੋਂ ਇਉਂ ਲਿਖਿਆ ਮਿਲਦਾ ਹੈ:

"ਲੋਈ ਕੀ ਸੰਤੋਂ ਮੇਂ ਪ੍ਰੀਤ ਨ ਦੇਖ ਕਰ ਤਿਸ ਕੀ ਓਰ ਸੇ ਕਬੀਰ ਮੁਖ ਫੇਰ ਬੈਠੇ। ਤਬ ਬੇਨਤੀ ਕਰਤੀ ਲੋਈ ਨੇ ਕਹਿਆ:

"ਹੇ ਕਬੀਰ! ਮੇਰੇ ਕਰਵਤ ਲੈਣਾ ਭਲਾ ਹੈ, ਪਰੰਤੂ ਤੇਰਾ ਮੁਖ ਫੇਰਨਾ ਭਲਾ ਨਹੀਂ। ਯਾ ਤੇ ਤੁਮ ਮੁਖ ਸਨਮੁਖ ਕਰੋ, ਜੋ ਆਗਿਆ ਕਰੋਗੇ ਸੋਈ ਕਰੋਂਗੀ। ਤਿਸ ਕਾ ਕਥਨ ਸੁਣਿ ਗ੍ਰਿਹਿ-ਕੁਟੰਬ ਕਾ ਪ੍ਰੇਮ ਛੋਡ ਪਰਮੇਸਰ ਕੇ ਲਾਭ ਹੇਤ ਅਧਿਕਾਰੀ ਬਣ ਸੇਵਾ ਕਰੇਗੀ ਇਸ ਬਾਤ ਕਾ ਨਿਸਚੇ ਨਹੀਂ।"

ਸਾਡੇ ਹੁਣ ਦੇ ਵਿਦਵਾਨਾਂ ਨੇ ਇਸ ਸ਼ਬਦ ਦਾ ਅਰਥ ਕਰਨ ਲੱਗਿਆਂ

ਉਥਾਨਕਾ ਵਿਚ ਇਉਂ ਲਿਖਿਆ ਹੈ:

(੧) ਕਬੀਰ ਜੀ ਦੇ ਘਰੋਂ ਮਾਈ ਲੋਈ ਪਹਿਲਾਂ ਤਾਂ ਇਹਨਾਂ ਤਬਦੀਲੀਆਂ ਦੇ ਵਿਰੁੱਧ ਅੜੀ ਰਹੀ, ਫਿਰ ਖਿਮਾ ਮੰਗਦੀ ਹੈ। ਪਰ ਕਬੀਰ ਜੀ ਨਰਾਜ਼ ਹੀ ਰਹਿੰਦੇ ਹਨ ਤੇ ਕਹਿੰਦੇ ਹਨ ਕਿ ਹੁਣ ਤੇਰੇ ਉੱਤੇ ਇਤਬਾਰ ਨਹੀਂ ਰਿਹਾ।

(੨) ਲੋਈ ਦੇ ਕਿਸੇ ਸੰਤ ਦੀ ਪ੍ਰਸ਼ਾਦ ਆਦਿਕ ਨਾਲ ਸੇਵਾ ਨਾ ਕਰਨ 'ਤੇ ਕਬੀਰ ਜੀ ਰੁੱਸ ਕੇ ਬਹਿ ਗਏ। ਲੋਈ ਨੇ ਇਹ ਬੇਨਤੀ ਕੀਤੀ। ਪਿਛਲੀਆਂ ਦੋ ਤੁਕਾਂ ਕਬੀਰ ਜੀ ਦੀਆਂ ਹਨ, ਬਾਕੀ ਲੋਈ ਜੀ ਦੀਆਂ।

ਸ੍ਰੀ ਸਤਿਗੁਰੂ ਸ੍ਰੀ ਗੁਰੂ ਸਾਹਿਬ ਜੀ ਦੀ ਬਾਣੀ ਸਿਖ ਦੇ ਜੀਵਨ ਦੀ ਥੰਮ੍ਹੀ ਹੈ। ਇਹ ਆਤਮਕ ਵਲਵਲੇ ਹਨ, ਜੋ ਹਰੇਕ ਸਿਖ ਦੇ ਅੰਦਰ ਉਠਣੇ ਜ਼ਰੂਰੀ ਹਨ। ਇੱਥੇ ਕਿਸੇ ਐਸੀਆਂ ਹੋ ਬੀਤੀਆਂ ਗੱਲਾਂ ਦਾ ਜ਼ਿਕਰ ਨਹੀਂ, ਜੋ ਹੁਣ ਸਾਡੇ ਜੀਵਨ ਵਿਚ ਨਹੀਂ ਵਾਪਰ ਸਕਦੀਆਂ ਜਾਂ ਨਹੀਂ ਵਾਪਰਨੀਆਂ ਚਾਹੀਦੀਆਂ। ਬਾਣੀ ਵਿਚ ਜੀਵਨ ਦੇ ਉਹ ਤਰੰਗ ਤੇ ਉਹ ਨਿਯਮ ਦਿੱਤੇ ਹਨ, ਜੋ ਜਦ ਤਕ ਜਗਤ ਬਣਿਆ ਰਹੇਗਾ, ਇਨਸਾਨੀ ਜੀਵਨ ਉੱਤੇ ਢੁਕਦੇ ਰਹਿਣਗੇ ਤੇ ਹਨੇਰੇ ਵਿਚ ਤੁਰਦੇ ਜੀਵਾਂ ਨੂੰ ਸਹੀ ਰਾਹ ਦੱਸਦੇ ਰਹਿਣਗੇ। ਜੇ ਕੋਈ ਸ਼ਬਦ ਐਸ ਵੇਲੇ ਮਨੁੱਖਾ-ਜੀਵਨ ਵਿਚ ਠੀਕ ਫਬਵਾਂ ਨਹੀਂ ਜਾਪਦਾ ਤਾਂ ਉਸ ਦੇ ਅਰਥ ਕਰਨ ਵੇਲੇ ਕੋਈ ਹੋ ਬੀਤੀ ਕਹਾਣੀ ਜੋੜ ਕੇ ਘਰ ਪੂਰਾ ਨਹੀਂ ਕੀਤਾ ਜਾ ਸਕੇਗਾ। ਪੂਰਨ ਸ਼ਰਧਾ ਵਾਲੇ ਸਿਖ ਦੇ ਅੰਦਰ ਇਹ ਖ਼ਿਆਲ ਉੱਠਣਾ ਕੁਦਰਤੀ ਹੈ ਕਿ ਐਸ ਵੇਲੇ ਇਹ ਸ਼ਬਦ ਮੈਨੂੰ ਕੀ ਚਾਨਣ ਦੇ ਰਿਹਾ ਹੈ।

## ਕਹਾਣੀ ਵਿਚ ਸਿੱਖਿਆ

ਇਸ ਉਪਰ-ਦਿੱਤੀ ਕਹਾਣੀ ਵਿਚੋਂ ਇਕੋ ਗੱਲ ਪਰਤੱਖ ਦਿੱਸਦੀ ਹੈ ਕਿ ਮਾਈ ਲੋਈ ਉੱਤੇ ਉਹਨਾਂ ਦੇ ਪਤੀ ਭਗਤ ਕਬੀਰ ਜੀ ਗੁੱਸੇ ਹੋ ਗਏ। ਮਾਈ ਲੋਈ ਨੇ ਮੰਨਾਣ ਲਈ ਬੜੇ ਤਰਲੇ ਲਏ, ਪਰ ਕਬੀਰ ਜੀ ਨਾ ਹੀ ਮੰਨੇ। ਘਰਾਂ ਵਿਚ, ਕਹਿੰਦੇ ਨੇ, ਭਾਂਡੇ ਭੀ ਠਹਿਕ ਪੈਂਦੇ ਹਨ। ਕੋਈ ਵਿਰਲਾ ਹੀ ਘਰ ਹੋਵੇਗਾ ਜਿੱਥੇ ਵਹੁਟੀ ਖਸਮ ਕਦੀ ਭੀ ਆਪੋ ਵਿਚ ਨਰਾਜ਼ ਨਾ ਹੁੰਦੇ ਹੋਣ। ਤਾਂ ਕੀ ਇਸ ਸ਼ਬਦ ਨੇ ਇਹੀ ਸਾਡੀ ਅਗਵਾਈ ਕਰਨੀ ਹੈ ਕਿ ਜੇ ਇਕ ਵਾਰੀ ਵਹੁਟੀ ਉੱਤੇ ਗੁੱਸੇ ਹੋ ਪਏ, ਉਹ ਵਿਚਾਰੀ ਪਈ ਤਰਲੇ ਕਰੇ, ਅਸਾਂ ਉਸ ਉੱਤੇ ਮੁੜ ਇਤਬਾਰ ਕਰਨਾ ਹੀ ਨਹੀਂ? ਤਾਂ ਫਿਰ ਅਜਿਹੇ ਘਰਾਂ ਦੀ ਵੱਸੋਂ ਕਿਹੋ ਜਿਹੀ ਬਣ ਜਾਏਗੀ?

## ਕੱਚੀ ਬਾਣੀ

ਸਿਖ ਧਰਮ ਦੇ ਇਤਿਹਾਸ ਵਿਚ ਅਜੇ ਤਕ ਕਿਤੇ ਇਹ ਗੱਲ ਲਿਖੀ ਨਹੀਂ ਮਿਲਦੀ ਕਿ ਸਤਿਗੁਰੂ ਜੀ ਨੇ ਮਾਈ ਲੋਈ ਨੂੰ ਭਗਤਾਂ ਦੀ ਸ਼੍ਰੇਣੀ ਵਿਚ ਸ਼ਾਮਲ ਕਰ ਲਿਆ ਸੀ ਤੇ ਉਸ ਨੂੰ ਪੂਰਨ ਮੁਕੰਮਲ ਜੀਵਨ ਵਾਲੀ ਸਮਝ ਲਿਆ ਸੀ। ਤਾਂ ਫਿਰ ਮਾਈ ਲੋਈ ਦੀ ਕੋਈ ਕਵਿਤਾ 'ਬਾਣੀ' ਦਾ ਦਰਜਾ ਨਹੀਂ ਰੱਖ ਸਕਦੀ। ਜਿਸ ਇਸਤ੍ਰੀ ਉੱਤੇ ਉਸ ਦਾ ਆਪਣਾ ਹੀ ਪਤੀ ਬੇ-ਪ੍ਰਤੀਤੀ ਜ਼ਾਹਰ ਕਰ ਰਿਹਾ ਦੱਸਿਆ ਜਾਂਦਾ ਹੈ, ਉਸ ਦੇ ਕੱਚੇ ਲਫ਼ਜ਼ ਰੱਬੀ-ਜੋਤਿ ਦੇ ਖ਼ਜ਼ਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੋ ਸਕਦੇ ਸਨ।

## ਟਪਲਾ ਅਤੇ ਉਸ ਦਾ ਨਿਰਨਾ

ਕਿਸੇ ਭੀ ਸ਼ਬਦ ਨੂੰ ਸਮਝਣ ਲਈ ਸਾਖੀਆਂ ਦਾ ਆਸਰਾ ਲੈਣਾ ਕਈ ਵਾਰੀ ਕੁਰਾਹੇ ਪਾ ਸਕਦਾ ਹੈ, ਜਿਵੇਂ ਕਿ ਇਸ ਸ਼ਬਦ ਬਾਰੇ ਪਰਤੱਖ ਦਿੱਸ ਰਿਹਾ ਹੈ। ਅਸਲ ਵਿਚ ਇੱਥੇ ਕੋਈ ਭੀ ਝਗੜਾ ਕਬੀਰ ਜੀ ਦਾ ਮਾਈ ਲੋਈ ਨਾਲ ਨਹੀਂ ਹੋ ਰਿਹਾ। ਕਬੀਰ ਜੀ ਨੇ ਲਫ਼ਜ਼ 'ਲੋਈ' ਹੋਰ ਵੀ ਕਈ ਸ਼ਬਦਾਂ ਵਿਚ ਵਰਤਿਆ ਹੈ, ਪਰ ਹਰ ਥਾਂ ਉਸ ਨੂੰ 'ਮਾਈ ਲੋਈ' ਸਮਝਣਾ ਭਾਰੀ ਭੁੱਲ ਹੈ। ਇਸ ਸ਼ਬਦ ਵਿਚ ਵਰਤਿਆ ਲਫ਼ਜ਼ 'ਲੋਈ' ਕਿਸੇ ਜ਼ਨਾਨੀ ਵਾਸਤੇ ਹੈ ਜਾਂ ਕਿਸੇ 'ਪੁਲਿੰਗ' ਪਦਾਰਥ ਬਾਰੇ—ਇਹ ਨਿਰਨਾਂ ਲਫ਼ਜ਼ 'ਰੇ' ਤੋਂ ਹੋ ਰਿਹਾ ਹੈ। 'ਰੇ' ਸਦਾ ਹੀ ਪੁਲਿੰਗ ਵਾਸਤੇ ਹੁੰਦਾ ਹੈ ਤੇ 'ਰੀ' ਸਦਾ ਇਸਤ੍ਰੀ-ਲਿੰਗ ਵਾਸਤੇ, ਜਿਵੇਂ ਕਿ :

(ੳ) 'ਰੇ'—ਪੁਲਿੰਗ ਵਾਸਤੇ :

੧. **ਰੇ ਨਰ ਗਰਭ ਕੁੰਡਲ ਜਬ ਆਛਤ.....**

੨. **ਕਾਹੇ ਰੇ ਨਰ ਗਰਬੁ ਕਰਤ ਹਹੁ.....**

੩. **ਰੇ ਨਰ ਕਾਹੇ ਪਪੋਰਹੁ ਦੇਹੀ.....**

੪. **ਕਹਤ ਕਬੀਰ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ।**
**ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮ ਰਿਦੈ ਜਉ ਹੋਈ।**
*(ਧਨਾਸਰੀ)*

੫. **ਲੰਕਾ ਸਾ ਕੋਟੁ ਸਮੁੰਦ ਸੀ ਖਾਈ.....**
**ਕਹਤ ਕਬੀਰ ਸੁਨਹੁ ਰੇ ਲੋਈ।**
**ਰਾਮ ਨਾਮ ਬਿਨੁ ਮੁਕਤਿ ਨ ਹੋਈ।੮।** *(ਆਸਾ)*

(ਅ) 'ਰੀ' ਇਸਤ੍ਰੀ-ਲਿੰਗ ਵਾਸਤੇ :

੧. **ਰਹੁ ਰਹੁ ਰੀ ਬਹੁਰੀਆ ਘੂੰਘਟ ਜਿਨਿ ਕਾਢੈ.....।੩੩।** *(ਆਸਾ ਕਬੀਰ)*

੨. **ਗਾਉ ਗਾਉ ਰੀ ਦੁਲਹਨੀ ਮੰਗਲਚਾਰ.....।** *(ਆਸਾ ਕਬੀਰ)*

੩. **ਅਰੀ ਬਾਈ ਗੋਬਿੰਦੁ ਨਾਮੁ ਮਤਿ ਬੀਸਰੈ.....।** *(ਗੂਜਰੀ ਤ੍ਰਿਲੋਚਨ ਜੀ)*

੪. **ਰੀ ਬਾਈ ਬੇਢੀ ਦੇਨੁ ਨ ਜਾਈ.....।** *(ਸੋਰਠਿ ਨਾਮਦੇਵ ਜੀ)*

੫. **ਕਿਆ ਜਾਨਾ ਕਿਆ ਹੋਇਗਾ ਰੀ ਮਾਈ.....।** *(ਆਸਾ ਮਹਲਾ ੧)*

੬. **ਭਾਵਨੁ ਤਿਆਗਿਓ ਰੀ ਤਿਆਗਿਓ.....।** *(ਗਉੜੀ ਮਹਲਾ ੫)*

ਸਤਿਗੁਰੂ ਜੀ ਨੇ ਭੀ ਲਫ਼ਜ਼ 'ਲੋਈ' ਆਪਣੀ ਬਾਣੀ ਵਿਚ ਵਰਤਿਆ ਹੈ ਤੇ ਇਸ ਦਾ ਅਰਥ ਹੈ 'ਜਗਤ', ਜਿਵੇਂ ਕਿ :

੧. **ਆਪਿ ਅਗੋਚਰੁ ਧੰਧੈ ਲੋਈ।**
**ਜੋਗ ਜੁਗਤਿ ਜਗਜੀਵਨ ਸੋਈ।** *(ਓਅੰਕਾਰ ਮਹਲਾ ੧)*

੨. **ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ।** *(ਮਾਰੂ ਮ: ੧)*

੩. **ਆਪਿ ਨਿਰਾਲਮੁ ਹੋਰ ਧੰਧੈ ਲੋਈ।**
**ਗੁਰ ਪਰਸਾਦੀ ਬੂਝੈ ਕੋਈ।** *(ਮਾਰੂ ਮਹਲਾ ੩)*

੪. **ਏਕੋ ਹੁਕਮੁ ਵਰਤੈ ਸਭ ਲੋਈ।**
**ਏਕਸੁ ਤੇ ਸਭ ਓਪਤਿ ਹੋਈ।** *(ਗਉੜੀ ਮ: ੧)*

ਇਸੇ ਤਰ੍ਹਾਂ ਕਬੀਰ ਜੀ ਦੇ ਉਪਰ-ਲਿਖੇ ਸ਼ਬਦ ਵਿਚ ਆਇਆ ਲਫ਼ਜ਼ 'ਲੋਈ' ਉਹਨਾਂ ਦੀ ਵਹੁਟੀ ਵਾਸਤੇ ਨਹੀਂ ਹੈ, ਉਸ ਦਾ ਅਰਥ ਹੈ 'ਜਗਤ', ਕਿਉਂਕਿ ਉਸ ਨਾਲ ਪੁਲਿੰਗ-ਵਾਚਕ ਲਫ਼ਜ਼ 'ਰੇ' ਭੀ ਵਰਤਿਆ ਹੋਇਆ ਹੈ।

ਸੋ ਇਸ ਸ਼ਬਦ ਵਿਚ ਨਾ ਕਿਤੇ ਕਬੀਰ ਜੀ ਦਾ ਆਪਣੀ ਵਹੁਟੀ ਨਾਲ ਰੁਸੇਵਾਂ ਹੈ ਤੇ ਨਾ ਹੀ ਇੱਥੇ ਮਾਈ ਲੋਈ ਕੋਈ ਤਰਲੇ ਲੈ ਰਹੀ ਹੈ। ਇਹ ਟਪਲੇ ਵਿਦਵਾਨ ਸੱਜਣਾਂ ਨੂੰ ਕੇਵਲ ਇਸ ਵਾਸਤੇ ਲੱਗੇ ਹਨ ਕਿ ਉਹਨਾਂ ਨੇ ਇਸ ਸ਼ਬਦ ਦਾ ਅਰਥ ਕਰਨ ਵੇਲੇ 'ਰੇ' ਵਲ ਪੂਰਾ ਧਿਆਨ ਨਹੀਂ ਦਿੱਤਾ ਤੇ ਪੰਡਿਤ ਤਾਰਾ ਸਿੰਘ ਦੀ ਚਲਾਈ ਸਾਖੀ ਦੇ ਵਹਿਣ ਵਿਚ ਹੀ ਟਿਕੇ ਰਹੇ।

## ਅਸਲ ਗੱਲ

ਇੱਥੇ ਕਬੀਰ ਜੀ ਪਹਿਲੇ ਤਿੰਨ ਬੰਦਾਂ ਵਿਚ ਪਰਮਾਤਮਾ ਅੱਗੇ ਅਰਜ਼ੋਈ ਕਰਦੇ ਹਨ ਤੇ ਅਖ਼ੀਰਲੇ ਬੰਦ ਵਿਚ ਜਗਤ ਦੇ ਮੋਹ ਨੂੰ ਉਲਾਹਮਾ ਦੇਂਦੇ ਹਨ, ਜਿਸ ਨੇ ਪ੍ਰਭੂ-ਚਰਨਾਂ ਤੋਂ ਵਿਛੋੜਿਆ ਸੀ।

## ਸਾਰੇ ਸ਼ਬਦ ਦਾ ਅਰਥ ਇਉਂ ਹੈ

ਹੇ ਪਿਆਰੇ ਪ੍ਰਭੂ ! ਮੈਂ ਤੈਥੋਂ ਕੁਰਬਾਨ ਹਾਂ, ਮੇਰੇ ਵਲ ਤਕ। ਮੈਨੂੰ ਪਿੱਠ ਦੇ ਕੇ ਕਿਉਂ ਮਾਰ ਰਿਹਾ ਹੈਂ ? (ਭਾਵ, ਜੇ ਤੂੰ ਮੇਰੇ ਉੱਤੇ ਮਿਹਰ ਦੀ ਨਜ਼ਰ ਨਾ ਕਰੇਂ ਤਾਂ ਮੈਂ ਜੀਊ ਨਹੀਂ ਸਕਦਾ)।ਰਹਾਉ।

ਦਾਤਾ ! ਤੇਰੇ ਪਿੱਠ ਦੇਣ ਨਾਲੋਂ ਮੈਨੂੰ (ਸਰੀਰ ਉੱਤੇ) ਆਰਾ ਸਹਾਰ ਲੈਣਾ ਚੰਗਾ ਹੈ (ਭਾਵ, ਆਰੇ ਨਾਲ ਸਰੀਰ ਚਿਰਾਣ ਵਿਚ ਇਤਨੀ ਪੀੜ ਨਹੀਂ, ਜਿਤਨੀ ਤੇਰੀ ਮਿਹਰ ਦੀ ਨਿਗਾਹ ਤੋਂ ਵਾਂਝੇ ਰਹਿਣ ਵਿਚ ਹੈ)। (ਹੇ ਸੱਜਣ ਪ੍ਰਭੂ !) ਮੇਰੀ ਅਰਜ਼ੋਈ ਸੁਣ ਕੇ ਮੇਰੇ ਗਲ ਲੱਗ (ਭਾਵ, ਤੇਰੀ ਯਾਦ ਮੇਰੇ ਗਲ ਦਾ ਹਾਰ ਬਣੀ ਰਹੇ)।੧।

ਹੇ ਪ੍ਰਭੂ ! ਜੇ ਤੂੰ ਮੇਰਾ ਸਰੀਰ ਚੀਰ ਦੇਵੇਂ ਤਾਂ ਭੀ ਮੈਂ (ਇਸ ਨੂੰ ਬਚਾਣ ਦੀ ਖ਼ਾਤਰ) ਪਿਛਾਂਹ ਨਹੀਂ ਹਟਾਂਗਾ। ਇਹ ਸਰੀਰ ਨਾਸ ਹੋ ਜਾਣ 'ਤੇ ਭੀ ਮੈਂ ਤੇਰੇ ਨਾਲੋਂ ਪਿਆਰ ਨਹੀਂ ਤੋੜਨਾ।੨।

ਹੇ ਪਿਆਰੇ ! ਮੇਰੇ ਤੇਰੇ ਵਿਚ, ਕੋਈ ਵਿੱਥ ਨਹੀਂ ਹੈ। ਤੂੰ ਉਹੀ ਪ੍ਰਭੂ-ਖਸਮ ਹੈਂ, ਤੇ ਮੈਂ ਜੀਵ-ਇਸਤ੍ਰੀ ਤੇਰੀ ਨਾਰ ਹਾਂ।੩।

(ਇਹ ਵਿੱਥ ਪਵਾਣ ਵਾਲਾ ਚੰਦਰਾ ਜਗਤ ਦਾ ਮੋਹ ਸੀ, ਸੋ) ਕਬੀਰ ਆਖਦਾ ਹੈ :

ਸੁਣ, ਹੇ ਜਗਤ ! (ਹੇ ਜਗਤ ਦੇ ਮੋਹ !) ਹੁਣ ਕਦੇ ਮੈਂ ਤੇਰਾ ਇਤਬਾਰ ਨਹੀਂ ਕਰਾਂਗਾ, (ਹੇ ਮੋਹ ! ਹੁਣ ਮੈਂ ਤੇਰੇ ਜਾਲ ਵਿਚ ਨਹੀਂ ਫਸਾਂਗਾ, ਤੂੰ ਹੀ ਮੈਨੂੰ ਮੇਰੇ ਪਤੀ-ਪ੍ਰਭੂ ਤੋਂ ਵਿਛੋੜਦਾ ਹੈਂ)।੪।੨।੩੫।

## ਸ਼ਬਦ ਦਾ ਭਾਵ

ਜਗਤ ਦਾ ਮੋਹ ਜੀਵ ਨੂੰ ਪ੍ਰਭੂ ਨਾਲੋਂ ਵਿਛੋੜਦਾ ਹੈ। ਇਸ ਤੋਂ ਬਚਣ ਲਈ ਸਦਾ ਪ੍ਰਭੂ ਦੇ ਦਰ 'ਤੇ ਅਰਦਾਸ ਕਰਨੀ ਜ਼ਰੂਰੀ ਹੈ।

